ੴ ਸਤਿਗੁਰ ਪ੍ਰਸਾਦਿ॥

ISSN 2394-8507



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਸੰਮਤ ਨਾਨਕਸ਼ਾਹੀ ੫੪੭ ਜੂਨ 2015

ਜਿਲਦ ੫੯ ਅੰਕ ੩

*ਸੰਪਾਦਕ*

ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

**ਸਕੱਤਰ**
**ਧਰਮ ਪ੍ਰਚਾਰ ਕਮੇਟੀ**
**(ਸ਼੍ਰੋਮਣੀ ਗੁ: ਪ੍ਰ: ਕਮੇਟੀ)**
**ਸ੍ਰੀ ਅੰਮ੍ਰਿਤਸਰ-੧੪੩੦੦੬**

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

*ਗੁਰਬਾਣੀ ਵਿਚਾਰ :*

# ਆਸਾੜੁ ਭਲਾ ਸੂਰਜੁ...

*ਆਸਾੜੁ ਭਲਾ ਸੂਰਜੁ ਗਗਨਿ ਤਪੈ ॥*
*ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥*
*ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥*
*ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥*
*ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥*
*ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥੮॥* (ਪੰਨਾ ੧੧੦੮)

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਰਹ ਮਾਹਾ ਤੁਖਾਰੀ ਦੀ ਇਸ ਪਾਵਨ ਪਉੜੀ ਰਾਹੀਂ ਹਾੜ ਮਹੀਨੇ ਦੀ ਸਖ਼ਤ ਗਰਮੀ ਦੀ ਰੁੱਤ ਦਾ ਦ੍ਰਿਸ਼ ਵਰਣਨ ਕਰਦੇ ਹੋਏ ਮਨੁੱਖਾ ਜੀਵ ਰੂਪੀ ਇਸਤਰੀ ਨੂੰ ਆਪਣੇ ਮਨ-ਅੰਤਰ ਦੀ ਵਿਕਾਰਾਂ ਦੀ ਤਪਸ਼ ਤੋਂ ਬਚਦਿਆਂ ਆਪਣੇ ਜੀਵਨ ਵਿਚ ਸੀਤਲਤਾ ਤੇ ਸੁਖ ਅਨੰਦ ਦਾ ਰੂਹਾਨੀ ਗੁਰਮਤਿ ਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹਾੜ ਦਾ ਮਹੀਨਾ ਚੰਗਾ ਹੈ। ਇਹ ਉਹ ਮਹੀਨਾ ਹੈ, ਜਿਸ ਦੌਰਾਨ ਅਸਮਾਨ ਵਿਚ ਸੂਰਜ ਆਮ ਮਹੀਨਿਆਂ ਨਾਲੋਂ ਬਹੁਤ ਵੱਧ ਤਪਦਾ ਹੈ। ਅਸਮਾਨ ਅਤੇ ਧਰਤੀ ਆਮ ਨਾਲੋਂ ਵਧੇਰੇ ਤਪਣ ਨਾਲ ਧਰਤੀ ਵੱਧ ਗਰਮੀ ਦਾ ਦੁੱਖ ਜਰਦੀ ਹੈ। ਧਰਤੀ ਦੀ ਨਮੀ ਸੁੱਕਦੀ ਹੈ ਜਦੋਂ ਇਹ ਸੂਰਜ ਦੀ ਅੱਖ ਖਾਂਦੀ ਹੈ, ਕਹਿਣ ਤੋਂ ਭਾਵ ਧਰਤੀ ਉੱਪਰਲੀ ਸਮੁੱਚੀ ਜੀਵ ਰਚਨਾ ਬਨਸਪਤੀ ਅਤੇ ਜੀਵ-ਜੰਤ ਸਖ਼ਤ ਗਰਮੀ ਦੀ ਮਾਰ ਸਹਿੰਦੇ ਹਨ। ਸੂਰਜ ਅੱਗ ਦੀ ਤਰ੍ਹਾਂ ਨਮੀ ਨੂੰ ਸੁਕਾਉਂਦਾ ਹੈ ਤਾਂ ਹਰੇਕ ਜੀਵ-ਸਰੰਚਨਾ ਇਸ ਦੇ ਪ੍ਰਭਾਵ ਨਾਲ ਮਰਨ ਜਿਹੀ ਦੁਖਦਾਇਕ ਅਨੁਭੂਤੀ ਕਰਦੀ ਹੈ ਪਰ ਉਹ ਸੂਰਜ ਰਚਨਹਾਰ ਪਰਮਾਤਮਾ ਵੱਲੋਂ ਸੌਂਪਿਆ ਗਿਆ ਤਪਣ ਦਾ ਕੰਮ ਤਿਆਗਦਾ ਨਹੀਂ, ਸੂਰਜ ਰੂਪੀ ਰੱਥ ਆਨ-ਸ਼ਾਨ ਨਾਲ ਆਪਣਾ ਚੱਕਰ ਲਾਉਂਦਾ ਹੈ। ਜੀਵ-ਇਸਤਰੀ ਐਸੀ ਸਖ਼ਤ ਹਾਲਤ ਵਿਚ ਛਾਂ ਰੂਪੀ ਸਹਾਰਾ ਲੱਭਦੀ ਜਾਂ ਚਾਹੁੰਦੀ ਹੈ। ਮੰਝ ਦੀ ਬਾਰ ਵਿਚ ਬੀਂਡਾ ਵੀ ਟੀਂ-ਟੀਂ ਕਰਦਾ ਹੋਇਆ ਸਖ਼ਤ ਗਰਮੀ ਤੋਂ ਆਪਣੀ ਜਾਨ ਲੁਕਾਉਂਦਾ ਜਾਂ ਬਚਾਉਂਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਜਿਹੀ ਸਖ਼ਤ ਤਪਸ਼ ਦੀ ਹਾਲਤ ਵਿਚ ਜਿਹੜੀ ਜੀਵ-ਇਸਤਰੀ ਆਪਣੇ ਔਗੁਣਾਂ ਦੀ ਪੰਡ ਬੰਨ੍ਹ ਕੇ ਸਿਰ ’ਤੇ ਚੁੱਕ ਕੇ ਤੁਰਦੀ ਹੈ, ਉਸ ਦਾ ਦੁਖੀ ਹੋਣਾ ਯਕੀਨੀ ਹੈ। ਪਰੰਤੂ ਜਿਹੜੀ ਜੀਵ-ਇਸਤਰੀ ਸੱਚ ਰੂਪੀ ਪ੍ਰਭੂ ਨੂੰ ਮਨ-ਅੰਤਰ ’ਚ ਸੰਭਾਲਦੀ ਜਾਂ ਚੇਤੇ ਰੱਖਦੀ ਹੈ ਅਰਥਾਤ ਰੂਹਾਨੀ ਤੇ ਨੈਤਿਕ ਗੁਣਾਂ ਨੂੰ ਸੰਚਾਰਤ ਕਰਦੀ ਹੈ, ਉਸ ਨੂੰ ਬਾਹਰੀ ਤਪਸ਼ ਦੇ ਹੁੰਦਿਆਂ ਵੀ ਸੁਖ ਤੇ ਸੀਤਲਤਾ ਮਹਿਸੂਸ ਹੁੰਦੀ ਹੈ। ਗੁਰੂ ਜੀ ਅਨੁਸਾਰ ਜਿਹੜੀ ਜੀਵ-ਇਸਤਰੀ ਨੂੰ ਅਜਿਹਾ ਗੁਣ-ਸੰਪੰਨ ਮਨ ਮਿਲਿਆ ਹੈ ਉਸ ਦਾ ਜੀਵਨ ਤੇ ਅੰਤ ਮਾਲਕ ਪਰਮਾਤਮਾ ਦੇ ਅੰਗ-ਸੰਗ ਰਹਿੰਦਿਆ ਸੁਖਦਾਇਕ ਹੀ ਬੀਤਦਾ ਹੈ। ■

# ਸੰਦੇਸ਼

ਸਿੱਖ ਇਤਿਹਾਸ ਦੀ ਗਾਥਾ ਗੌਰਵਮਈ ਹੈ। ਗੁਰੂ ਸਾਹਿਬਾਨ ਨੇ ਸਿੱਖ ਦੇ ਰੂਪ ਵਿਚ ਇਕ ਫ਼ਖ਼ਰ-ਏ-ਯੋਗ ਮਨੁੱਖ ਦੀ ਘਾੜਤ ਘੜੀ ਹੈ। ਗੁਰੂ ਸਾਹਿਬਾਨ ਨੇ ਲੋਕਾਈ ਦੀ ਸਹੂਲਤ ਲਈ ਨਵੀਆਂ ਬਾਉਲੀਆਂ ਖੁਦਵਾਈਆਂ, ਸਰੋਵਰ ਪੱਕੇ ਕਰਵਾਏ ਅਤੇ ਨਵੀਂ ਵਿਉਂਤ ਅਨੁਸਾਰ ਨਵੇਂ ਪਿੰਡ, ਕਸਬੇ, ਨਗਰ ਤੇ ਸ਼ਹਿਰ ਆਬਾਦ ਕੀਤੇ। ਇਨ੍ਹਾਂ ਹੀ ਨਗਰਾਂ ਵਿੱਚੋਂ ਇਕ ਨਗਰ ਹੈ- ਸ੍ਰੀ ਅਨੰਦਪੁਰ ਸਾਹਿਬ, ਜਿਸ ਨੂੰ ਖਾਲਸੇ ਦੀ ਜਨਮ-ਭੂਮੀ ਹੋਣ ਦਾ ਮਾਣ ਹਾਸਲ ਹੈ। ਸ੍ਰੀ ਅਨੰਦਪੁਰ ਸਾਹਿਬ ਦਾ ਪਹਿਲਾਂ ਨਾਂ 'ਚੱਕ ਨਾਨਕੀ' ਸੀ, ਜੋ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਸਤਿਕਾਰਯੋਗ ਮਾਤਾ ਜੀ ਦੇ ਨਾਂ 'ਤੇ ਰੱਖਿਆ ਸੀ। ਬਿਲਾਸਪੁਰ ਦੇ ਰਾਜੇ ਦੇ ਦਿਹਾਂਤ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੁੱਖ ਦੀ ਘੜੀ ਵਿਚ ਰਾਜ-ਪਰਵਾਰ ਨੂੰ ਦਿਲਾਸਾ ਦੇਣ ਲਈ ਪਹੁੰਚੇ ਸਨ। ਰਾਣੀ ਚੰਪਾ ਨੇ ਗੁਰੂ ਜੀ ਦਾ ਬਹੁਤ ਸਤਿਕਾਰ ਕੀਤਾ ਅਤੇ ਉਨ੍ਹਾਂ ਨੂੰ ਆਪਣੇ ਰਾਜ ਵਿਚ ਹੀ ਬਿਰਾਜੇ ਰਹਿਣ ਦੀ ਬੇਨਤੀ ਕੀਤੀ। ਰਾਣੀ ਨੇ ਗੁਰੂ ਜੀ ਨੂੰ ਮਾਖੋਵਾਲ ਦੀ ਜ਼ਮੀਨ ਪੇਸ਼ ਕੀਤੀ ਤਾਂ ਗੁਰੂ ਜੀ ਨੇ ਉਸ ਜ਼ਮੀਨ ਦਾ ਮੁੱਲ ਤਾਰ ਕੇ ਉੱਥੇ 'ਚੱਕ ਨਾਨਕੀ' ਨਾਂ ਦਾ ਨਗਰ ਆਬਾਦ ਕੀਤਾ ਸੀ।

ਇਹ ਸਾਡੇ ਸਾਰਿਆਂ ਦਾ ਸੁਭਾਗ ਹੀ ਹੈ ਕਿ ਸਾਡੇ ਜੀਵਨ-ਕਾਲ ਵਿਚ ਇਸ ਨਗਰ ਦੇ ਸਥਾਪਨਾ ਦੇ ੩੫੦ ਸਾਲ ਪੂਰੇ ਹੋ ਰਹੇ ਹਨ। ਸਿੱਖ ਪੰਥ ਇਸ ਇਤਿਹਾਸਿਕ ਦਿਹਾੜੇ ਨੂੰ ਪੂਰੇ ਪੰਥਕ ਜਾਹ-ਓ-ਜਲਾਲ ਨਾਲ ਮਨਾ ਰਿਹਾ ਹੈ। ਇਸ ਸਬੰਧ ਵਿਚ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਨੇ 'ਗੁਰਮਤਿ ਪ੍ਰਕਾਸ਼' ਦਾ ਸ੍ਰੀ ਅਨੰਦਪੁਰ ਸਾਹਿਬ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਹੈ। ਇਸ ਵਿਸ਼ੇਸ਼ ਅੰਕ ਵਿਚ ਲੇਖਕਾਂ, ਵਿਦਵਾਨਾਂ ਨੇ ਆਪਣੇ ਭਾਵਪੂਰਤ ਲੇਖ ਅਤੇ ਕਵਿਤਾਵਾਂ ਲਿਖ ਕੇ ਆਪਣਾ ਬਣਦਾ ਯੋਗਦਾਨ ਪਾਇਆ ਹੈ। ਮੈਂ ਸਮੂਹ ਲੇਖਕਾਂ, ਕਵੀਆਂ, ਵਿਦਵਾਨਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ। ਗੁਰਮਤਿ ਪ੍ਰਕਾਸ਼ ਦਾ ਸਮੂਹ ਅਮਲਾ ਇਸ ਲਈ ਪ੍ਰਸੰਸਾ ਦਾ ਪਾਤਰ ਹੈ, ਜਿਨ੍ਹਾਂ ਨੇ ਦਿਨ-ਰਾਤ ਇੱਕ ਕਰ ਕੇ ਇਸ ਅੰਕ ਨੂੰ ਪੂਰੀ ਮਿਹਨਤ ਅਤੇ ਲਗਨ ਨਾਲ ਤਿਆਰ ਕੀਤਾ ਹੈ। ਪੰਥ ਦੀ ਮਹਾਨ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁੱਖ ਸੇਵਾਦਾਰ ਹੋਣ ਦੇ ਨਾਤੇ ਮੈਂ ਦੇਸ਼ਾਂ-ਵਿਦੇਸ਼ਾਂ ਵਿਚ ਵਿਚਰ ਰਹੇ ਸਮੂਹ ਸਿੱਖ ਪੰਥ ਨੂੰ ਹਾਰਦਿਕ ਮੁਬਾਰਕਬਾਦ ਦਿੰਦਾ ਹੋਇਆ ਹਾਰਦਿਕ ਸ਼ੁਭ ਕਾਮਨਾਵਾਂ ਪ੍ਰਗਟ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਆਓ ! ਅਸੀਂ ਸਾਰੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ 'ਤੇ ਚੱਲਦਿਆਂ ਸਾਰੇ ਸੰਸਾਰ ਵਿਚ ਸਿੱਖ ਪੰਥ ਦੀ ਆਨ-ਸ਼ਾਨ ਨੂੰ ਹੋਰ ਉੱਚਾ ਕਰ ਕੇ ਬੁਲੰਦੀਆਂ ਤਕ ਪਹੁੰਚਾਉਣ ਦਾ ਪ੍ਰਣ ਕਰੀਏ।

ਗੁਰੂ ਪੰਥ ਦਾ ਦਾਸ

ਅਵਤਾਰ ਸਿੰਘ
ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

ਸੰਪਾਦਕੀ . . .

# ਵਿਰਾਸਤੀ ਨਿਸ਼ਾਨੀਆਂ

ਸਿੱਖਾਂ ਨੇ ਹਰ ਸਮੇਂ ਜਿੱਥੇ ਗੁਰੂ ਦੀ ਬਾਣੀ ਨੂੰ ਮਨ ਵਿਚ ਵਸਾ ਕੇ ਰੱਖਿਆ ਹੈ, ਉੱਥੇ ਨਾਲ ਹੀ ਸਿੱਖ ਇਤਿਹਾਸ ਨੂੰ ਵੀ ਪੀੜੀ-ਦਰ-ਪੀੜੀ ਅੱਗੇ ਤੋਰਿਆ ਹੈ। ਸਿੱਖ ਇਤਿਹਾਸ ਵਿਚ ਬਹੁਤ ਸਾਰੇ ਸਿੱਖਾਂ ਨੂੰ ਗੁਰੂ ਸਾਹਿਬਾਨ ਦੇ ਦਰਸ਼ਨ ਸੁਭਾਗ ਵੀ ਪ੍ਰਾਪਤ ਹੋਇਆ ਹੈ। ਬਹੁਤ ਬਾਰੇ ਸਿੱਖ ਮਨੁੱਖਤਾ ਦੇ ਭਲੇ ਲਈ ਕੰਮ ਕਰਦਿਆਂ ਗੁਰੂ ਸਾਹਿਬ ਤੋਂ ਵਿਸ਼ੇਸ਼ ਖੁਸ਼ੀਆਂ ਪ੍ਰਾਪਤ ਕਰਦੇ ਰਹੇ ਹਨ। ਇਨ੍ਹਾਂ ਸਿੱਖਾਂ ਨੂੰ ਗੁਰੂ ਸਾਹਿਬ ਵੱਲੋਂ ਸਮੇਂ-ਸਮੇਂ ਵਿਸ਼ੇਸ਼ ਨਿਸ਼ਾਨੀਆਂ ਦੇ ਕੇ ਨਿਵਾਜਿਆ ਜਾਂਦਾ ਰਿਹਾ ਹੈ। ਇਨ੍ਹਾਂ ਪਵਿੱਤਰ ਨਿਸ਼ਾਨੀਆਂ ਨੂੰ ਇਨ੍ਹਾਂ ਸਿੱਖ ਪਰਵਾਰਾਂ ਨੇ ਪੀੜੀ-ਦਰ-ਪੀੜੀ ਬੜੀ ਸ਼ਰਧਾ ਨਾਲ ਸੰਭਾਲ ਕੇ ਰੱਖਿਆ ਹੋਇਆ ਹੈ। ਸਿੱਖ ਸੰਗਤ ਇਨ੍ਹਾਂ ਨਿਸ਼ਾਨੀਆਂ ਦੇ ਦਰਸ਼ਨ ਕਰ ਕੇ ਨਿਹਾਲ ਹੁੰਦੀ ਆਈ ਹੈ। ਇਨ੍ਹਾਂ ਵਿੱਚੋਂ ਬਹੁਤ ਸਾਰੀਆਂ ਨਿਸ਼ਾਨੀਆਂ ਤਖਤ ਸ੍ਰੀ ਅਕਾਲ ਤਖਤ ਸਾਹਿਬ, ਤਖਤ ਸ੍ਰੀ ਪਟਨਾ ਸਾਹਿਬ, ਤਖਤ ਸ੍ਰੀ ਕੇਸਗੜ੍ਹ ਸਾਹਿਬ, ਤਖਤ ਸ੍ਰੀ ਦਮਦਮਾ ਸਾਹਿਬ, ਤਖਤ ਸ੍ਰੀ ਹਜ਼ੂਰ ਸਾਹਿਬ ਵਿਖੇ ਸਿੱਖ ਸੰਗਤਾਂ ਦੇ ਦਰਸ਼ਨਾਂ ਲਈ ਸੰਭਾਲੀਆਂ ਹੋਈਆਂ ਹਨ। ਇਸ ਤੋਂ ਇਲਾਵਾ ਕੇਂਦਰੀ ਸਿੱਖ ਅਜਾਇਬਘਰ ਅਤੇ ਸਿੱਖ ਰਿਆਸਤਾਂ ਦੇ ਰਾਜਿਆਂ ਪਾਸ ਵੀ ਪਵਿੱਤਰ ਨਿਸ਼ਾਨੀਆਂ ਹਨ। ਭਾਈ ਬਹਿਲੋ, ਭਾਈ ਸੱਚਨ ਸੱਚ, ਭਾਈ ਰੂਪਾ, ਪੀਰ ਬੁੱਧੂ ਸ਼ਾਹ, ਭਾਈ ਬਖਤ ਮੱਲ ਆਦਿ ਅਨੇਕਾਂ ਹੀ ਸਿੱਖਾਂ ਦੇ ਪਰਵਾਰਾਂ ਪਾਸ ਗੁਰੂ ਸਾਹਿਬ ਦੀਆਂ ਨਿਸ਼ਾਨੀਆਂ ਸੰਭਾਲੀਆਂ ਹੋਈਆਂ ਹਨ। ਜਿਨ੍ਹਾਂ ਦੇ ਦਰਸ਼ਨ ਸੰਗਤਾਂ ਉਨ੍ਹਾਂ ਦੇ ਘਰਾਂ ਵਿਚ ਜਾ ਕੇ ਕਰਦੀਆਂ ਹਨ।

ਪਿਛਲੇ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬ ਸਰਕਾਰ ਦੇ ਸਹਿਯੋਗ ਨਾਲ ਗੁਰੂ ਸਾਹਿਬ ਦੀਆਂ ਕੁਝ ਨਿਸ਼ਾਨੀਆਂ ਦੇ ਦਰਸ਼ਨ ਸੰਗਤਾਂ ਨੂੰ ਕਰਵਾਉਣ ਦਾ ਉਪਰਾਲਾ ਕੀਤਾ ਗਿਆ ਹੈ। ਇਹ ਪਵਿੱਤਰ ਨਿਸ਼ਾਨੀਆਂ ਨਾਭੇ ਦੇ ਰਾਜੇ ਪਾਸ ਸੰਭਾਲੀਆਂ ਹੋਈਆਂ ਸਨ। ਸਿੱਖਾਂ ਦੀਆਂ ੧੨ ਮਿਸਲਾਂ ਵਿੱਚੋਂ ਇਕ ਮਿਸਲ ਫੂਲਕਿਆਂ ਦੀ ਸੀ। ਇਸੇ ਮਿਸਲ ਨੇ ਨਾਭੇ ਦੀ ਰਿਆਸਤ ਕਾਇਮ ਕੀਤੀ ਸੀ। ਫੂਲਕੀਆ ਮਿਸਲ ਦੇ ਸਰਦਾਰ ਸ. ਗੁਰਦਿੱਤ ਸਿੰਘ ਦੇ ਪੁੱਤਰ ਰਾਜਾ ਹਮੀਰ ਸਿੰਘ ਨੇ ਨਾਭਾ ਸ਼ਹਿਰ ਵਸਾਇਆ ਸੀ। ਜਦੋਂ ਸਿੱਖ ਮਿਸਲਾਂ ਨੇ ਇਕੱਠਿਆਂ ਹੋ ਕੇ ਜੈਨ ਖਾਂ ਨੂੰ ਮਾਰ ਕੇ ਸਰਹਿੰਦ ਫਤਿਹ ਕੀਤੀ ਸੀ ਉਦੋਂ ਰਾਜਾ ਹਮੀਰ ਸਿੰਘ ਦੇ ਹਿੱਸੇ ਅਮਲੋਹ ਦਾ ਇਲਾਕਾ ਆਇਆ ਸੀ। ਇਸ ਪਰਵਾਰ ਦੇ ਪਿਛੋਕੜ 'ਤੇ ਝਾਤ ਮਾਰਿਆ ਪਤਾ ਲੱਗਦਾ ਹੈ ਕਿ ਸ. ਸੁਜਾਨ ਸਿੰਘ ਮਾਨਸ਼ਾਹੀਏ ਦੀ ਸਪੁੱਤਰੀ ਰਾਣੀ ਰਾਜ ਕੌਰ ਦੀ ਉਦਰ ਤੋਂ ਰਾਜਾ ਹਮੀਰ ਸਿੰਘ ਦੇ ਘਰ ਰਾਜਾ ਜਸਵੰਤ ਸਿੰਘ ਦਾ ਜਨਮ

ਬਡਬਰ ਪਿੰਡ ਵਿਚ ਹੋਇਆ ਸੀ। ਪਿਤਾ ਦੇ ਦੇਹਾਂਤ ਤੋਂ ਬਾਅਦ ਅੱਠ ਸਾਲ ਦੀ ਉਮਰ ਵਿਚ ਹੀ ਇਹ ਨਾਭੇ ਦੀ ਰਾਜਗੱਦੀ ਦੀ ਮਾਲਕ ਬਣਿਆ। ਇਸੇ ਪਰਵਾਰ ਵਿਚ ਅੱਗੇ ਚੱਲ ਕੇ ਰਾਜਾ ਭਗਵਾਨ ਸਿੰਘ ਰਾਜਗੱਦੀ ਦੀ ਮਾਲਕ ਬਣਿਆ। ਰਾਜਾ ਭਗਵਾਨ ਸਿੰਘ ਦੇ ਕੋਈ ਔਲਾਦ ਨਾ ਹੋਣ ਕਰਕੇ ਉਸਨੇ ਸ. ਸੁੱਖਾ ਸਿੰਘ ਬਡਰੁੱਖਾਂ ਵਾਲੇ ਦੇ ਸਪੁੱਤਰ ਸ. ਹੀਰਾ ਸਿੰਘ ਨੂੰ ਆਪਣਾ ਮੁਤਬੰਨਾ ਮੁਕਰਰ ਕਰ ਲਿਆ। ਰਾਜਾ ਭਗਵਾਨ ਸਿੰਘ ਦੀ ਮ੍ਰਿਤੂ ਤੋਂ ਬਾਅਦ ਰਾਜਾ ਹੀਰਾ ਸਿੰਘ ਨਾਭਾ ਰਿਆਸਤ ਦਾ ਮਾਲਕ ਬਣਿਆ। ਮਹਾਰਾਜਾ ਹੀਰਾ ਸਿੰਘ ਬਹੁਤ ਹੀ ਨੇਕ ਦਿਲ ਅਤੇ ਦੂਰ-ਅੰਦੇਸ਼ੀ ਸੀ। ਇਨ੍ਹਾਂ ਨੇ ਸਿੱਖ ਇਤਿਹਾਸ ਨੂੰ ਲਿਖਵਾਉਣ ਵਿਚ ਭਾਰੀ ਮਦਦ ਵੀ ਕੀਤੀ। ਇਨ੍ਹਾਂ ਨੇ ਨਾਭੇ ਦੇ ਕਿਲ੍ਹੇ ਅੰਦਰ ਗੁਰਦੁਆਰਾ ਸਰੋਪਾ ਸਾਹਿਬ ਦੀ ਇਮਾਰਤ ਵਿਚ ਗੁਰੂ ਸਾਹਿਬ ਦੀਆਂ ਪਵਿੱਤਰ ਨਿਸ਼ਾਨੀਆਂ ਸੁਸ਼ੋਭਿਤ ਕਰ ਕੇ ਸਿੱਖ ਸੰਗਤਾਂ ਨੂੰ ਦਰਸ਼ਨ ਕਰਵਾਉਣ ਦਾ ਉਪਰਾਲਾ ਵੀ ਕੀਤਾ। ਬਾਅਦ ਵਿਚ ਸਮੇਂ ਦੇ ਫੇਰ ਨਾਲ ਜਦੋਂ ਇਹ ਪਰਵਾਰ ਦਿੱਲੀ ਵਿਖੇ ਪਰਵਾਸ ਕਰ ਗਿਆ ਤਾਂ ਇਹ ਗੁਰੂ ਸਾਹਿਬ ਦੀਆਂ ਪਵਿੱਤਰ ਨਿਸ਼ਾਨੀਆਂ ਨੂੰ ਵੀ ਨਾਲ ਹੀ ਲੈ ਗਏ। ਅਦਾਲਤ ਦੇ ਆਦੇਸ਼ 'ਤੇ ਹੁਣ ਇਹ ਨਿਸ਼ਾਨੀਆਂ ਸ. ਹਨੂੰਵੰਤ ਸਿੰਘ ਨੇ ਪੰਜਾਬ ਸਰਕਾਰ ਨੂੰ ਸੌਂਪ ਦਿੱਤੀਆਂ ਹਨ, ਜੋ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸੰਗਤਾਂ ਦੇ ਦਰਸ਼ਨਾਂ ਲਈ ਸੁਸ਼ੋਭਿਤ ਕੀਤੀਆਂ ਜਾਣਗੀਆਂ। ਸ੍ਰੀ ਕੇਸਗੜ੍ਹ ਸਾਹਿਬ ਤੋਂ ਸੁਸ਼ੋਭਿਤ ਕਰਨ ਤੋਂ ਪਹਿਲਾਂ ਇਨ੍ਹਾਂ ਪਵਿੱਤਰ ਨਿਸ਼ਾਨੀਆਂ ਨੂੰ ਵਿਸ਼ੇਸ਼ ਬੱਸ ਰਾਹੀਂ ਸੰਗਤਾਂ ਨੂੰ ਦਰਸ਼ਨ ਕਰਵਾਉਣ ਦਾ ਉਪਰਾਲਾ ਵੀ ਕੀਤਾ ਗਿਆ ਹੈ। ਇਨ੍ਹਾਂ ਨਿਸ਼ਾਨੀਆਂ ਵਿਚ:-

੧. ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਚੋਲਾ ਹੈ। ਇਹ ਚੋਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਤਿਲੋਕ ਸਿੰਘ ਤੇ ਭਾਈ ਰਾਮ ਸਿੰਘ ਜੀ ਨੂੰ ਬਖ਼ਸ਼ਿਸ਼ ਕੀਤਾ ਸੀ।

੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦਸਤਾਰ ਜੋ ਗੁਰੂ ਸਾਹਿਬ ਨੇ ਭੰਗਾਣੀ ਦੇ ਯੁੱਧ ਤੋਂ ਬਾਅਦ ਪੀਰ ਬੁੱਧੂ ਸ਼ਾਹ ਜੀ ਨੂੰ ਬਖ਼ਸ਼ਿਸ਼ ਕੀਤੀ ਸੀ।

੩. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੰਘਾ ਕੇਸਾਂ ਸਮੇਤ ਜੋ ਗੁਰੂ ਜੀ ਨੇ ਪੀਰ ਬੁੱਧੂ ਸ਼ਾਹ ਜੀ ਨੂੰ ਬਖਸ਼ਿਸ਼ ਕੀਤਾ ਸੀ।

੪. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਿੰਨ ਇੰਚੀ ਕਿਰਪਾਨ- ਇਹ ਵੀ ਗੁਰੂ ਜੀ ਨੇ ਪੀਰ ਬੁੱਧੂ ਸ਼ਾਹ ਨੂੰ ਬਖ਼ਸ਼ਿਸ਼ ਕੀਤੀ ਸੀ।

੫. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਤੇਗਾ।

੬. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ੍ਰੀ ਸਾਹਿਬ- ਇਹ ਗੁਰੂ ਜੀ ਨੇ ਭਾਈ ਤਿਲੋਕ ਸਿੰਘ ਨੂੰ ਬਖ਼ਸ਼ਿਸ਼ ਕੀਤੀ ਸੀ।

੭. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ੍ਰੀ ਸਾਹਿਬ- ਇਹ ਸ੍ਰੀ ਸਾਹਿਬ ਰਾਜਾ ਹੀਰਾ ਸਿੰਘ ਬਡਰੁੱਖਾਂ ਪਿੰਡ ਤੋਂ ਲੈ ਕੇ ਆਏ ਸਨ।

੮. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾਨ- ਇਹ ਕਿਰਪਾਨ ਗੁਰੂ ਜੀ ਨੇ ਰਾਏ ਕਲ੍ਹੇ ਨੂੰ ਬਖ਼ਸ਼ਿਸ਼ ਕੀਤੀ ਸੀ।

੯. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਤੀਰ।

੧੦. ਸ੍ਰੀ ਗੁਰੂ ਗੋਬਿੰਦ ਸਿੰਘ ਦਾ ਲੋਹੇ ਦਾ ਤੀਰ।

੧੧. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਤੇਗਾ।

੧੨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨੇਜ਼ਾ ਜਿਸ ਦੀ ਲੰਬਾਈ ੩੯ ਇੰਚ ਹੈ।

੧੩. ਦਸਮ ਪਾਤਸ਼ਾਹ ਜੀ ਦਾ ਚਾਬਕ ਘੋੜਿਆਂ ਦਾ।

੧੪. ਇਕ ਹੱਥ ਲਿਖਤ ਗ੍ਰੰਥ।

ਇਨ੍ਹਾਂ ਸਾਰੀਆਂ ਨਿਸ਼ਾਨੀਆਂ ਦੇ ਸੰਗਤਾਂ ਨੂੰ ਦਰਸ਼ਨ ਕਰਵਾਉਂਦਿਆਂ ਵਿਸ਼ੇਸ਼ ਬੱਸ ਰਾਹੀਂ ਸ੍ਰੀ ਅਨੰਦਪੁਰ ਸਾਹਿਬ ਪਹੁੰਚਾਇਆ ਜਾਵੇਗਾ। ਸ੍ਰੀ ਅਨੰਦਪੁਰ ਸਾਹਿਬ ਵਿਖੇ ਇਹ ਨਿਸ਼ਾਨੀਆਂ ਸਦਾ ਲਈ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸੰਗਤਾਂ ਦੇ ਦਰਸ਼ਨ ਲਈ ਸੁਸ਼ੋਭਿਤ ਕਰ ਦਿੱਤੀਆਂ ਜਾਣਗੀਆਂ। ■

## ਪਿੰਡ ਚਾਚੋਵਾਲੀ ਵਿਖੇ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਪਿੰਡ ਚਾਚੋਵਾਲੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੩ ਅਤੇ ੪ ਅਪ੍ਰੈਲ, ੨੦੧੫ ਨੂੰ ਗੁਰਮਤਿ ਸਮਾਗਮ ਕਰਵਾਏ ਗਏ। ਇਸ ਤੋਂ ਪਹਿਲਾਂ ਹਲਕੇ ਦੇ ਵੱਖ-ਵੱਖ ਪਿੰਡਾਂ-- ਭੰਗਾਲੀ ਕਲ੍ਹਾਂ, ਭੰਗਾਲੀ ਖੁਰਦ, ਗੁੱਜਰਪੁਰਾ, ਤਲਵੰਡੀ ਖੁੰਮਣ, ਥ੍ਰੀਏਵਾਲ ਚੌਂਕ, ਮਰੜੀ ਕਲ੍ਹਾਂ, ਮਰੜੀ ਖੁਰਦ, ਸਹਿਣੇਵਾਲੀ, ਕਾਦਰਬਾਦ ਕਲ੍ਹਾਂ, ਕਾਦਰਬਾਦ ਖੁਰਦ, ਕੋਟਲੀ ਮੱਲੀਆਂ, ਕੋਟਲੀ ਖੁਰਦ, ਜੈਂਤੀਪੁਰ, ਹਰੀਆਂ ਅਤੇ ਕਲੇਰ ਮਾਂਗਟ ਆਦਿ ਪਿੰਡਾਂ ਵਿਚ ਭਾਈ ਦਿਲਬਾਗ ਸਿੰਘ ਭੰਗਾਲੀ, ਪ੍ਰਚਾਰਕ, ਭਾਈ ਨਰਿੰਦਰ ਸਿੰਘ, ਕਵੀਸ਼ਰ ਅਤੇ ਭਾਈ ਗਿਆਨ ਸਿੰਘ ਭੋਮਾ ਆਦਿ ਨੇ ਧਰਮ ਪ੍ਰਚਾਰ ਕਰ ਕੇ ਸੰਗਤਾਂ ਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਜਿਸ ਤਹਿਤ ੪ ਅਪ੍ਰੈਲ, ੨੦੧੫ ਨੂੰ ਪਿੰਡ ਚਾਚੋਵਾਲੀ ਵਿਖੇ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੧੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਜਥੇ. ਸੱਜਣ ਸਿੰਘ ਬੱਜੂਮਾਨ, ਬੀਬੀ ਬਲਵਿੰਦਰ ਕੌਰ ਵਿਛੋਆ, ਗਿ. ਜਸਵੰਤ ਸਿੰਘ, ਸਾਬਕਾ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਗਿ. ਜਗਦੇਵ ਸਿੰਘ, ਹੈੱਡ ਪ੍ਰਚਾਰਕ, ਗਿ. ਨਿਰਮਲ ਸਿੰਘ ਨੂਰ, ਗਿ. ਕੁਲਬੀਰ ਸਿੰਘ ਆਦਿ ਸ਼ਖ਼ਸੀਅਤਾਂ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ।

# ਖਾਲਸਾਈ ਜਾਹ-ਓ-ਜਲਾਲ ਦਾ ਸਿਰਜਣਾਤਮਕ ਸਥਾਨ ਸ੍ਰੀ ਅਨੰਦਪੁਰ ਸਾਹਿਬ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਜਿੱਥੇ ਸਿੱਖੀ ਦਾ ਸੋਮਾ 'ਸ੍ਰੀ ਹਰਿਮੰਦਰ ਸਾਹਿਬ' ਅਤੇ ਸਿੱਖੀ ਦਾ ਧੁਰਾ 'ਸ੍ਰੀ ਗੋਇੰਦਵਾਲ ਸਾਹਿਬ' ਨੂੰ ਮੰਨਿਆ ਜਾਂਦਾ ਹੈ, ਉੱਥੇ ਖਾਲਸੇ ਦੀ ਸਾਜਣਾ ਦਾ ਸਿਹਰਾ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਦੇ ਸਿਰ ਬੱਝਦਾ ਹੈ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਗੁਰੂ ਸਾਹਿਬਾਨ ਦੁਆਰਾ ਰੂਹਾਨੀਅਤ ਅਤੇ ਇਨਸਾਨੀਅਤ (ਭਗਤੀ ਤੇ ਸ਼ਕਤੀ) ਦੇ ਖ਼ਜ਼ਾਨਿਆਂ ਨੂੰ ਵੰਡਦਿਆਂ ਵੇਖਣ ਦੀ ਚਸ਼ਮਦੀਦ ਗਵਾਹ ਹੈ। ਸੰਨ੍ਹ ੧੬੬੫ ਈ: 'ਚੱਕ ਨਾਨਕੀ' ਆਪਣੀ ਮਾਤਾ ਜੀ ਦੇ ਨਾਂ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਨਗਰ ਦੀ ਨੀਂਹ ਰੱਖੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਲੋੜ ਮੁਤਾਬਕ ਇਸ ਨਗਰ ਦਾ ਵਿਸਥਾਰ ਕਰਦਿਆਂ 'ਅਨੰਦ ਸਾਹਿਬ' ਦੀਆਂ ਚਹੁੰ ਪਉੜੀਆਂ ਪੜ੍ਹ ਭਾਈ ਚਉਪਤਿ ਰਾਏ (ਭਾਈ ਚੌਪਾ ਸਿੰਘ) ਵੱਲੋਂ ਅਰਦਾਸ ਕਰ ਕੇ, ਸ੍ਰੀ ਅਨੰਦਪੁਰ ਸਾਹਿਬ ਨਾਮ ਰੱਖਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥" ਜਿਸ ਸਿੱਖੀ ਦਾ ਬੀਜ ਬੀਜਿਆ ਸੀ, ਉਸ ਸਿੱਖੀ ਦੇ ਨਿਕਾਸ ਤੋਂ ਲੈ ਕੇ ਵਿਕਾਸ ਅਤੇ ਵਿਗਾਸ ਨੂੰ ਅੱਖੀਂ ਤੱਕਣ ਦੇ ਇਸ ਧਰਤ ਕੋਲ ਪੁਖਤਾ ਸਬੂਤ ਹਨ। ਸਿੱਖ ਧਰਮ ਅਤੇ ਸਿੱਖ ਫ਼ਲਸਫ਼ਾ ਜਿਨ੍ਹਾਂ ਥੰਮ੍ਹਾਂ-- ਨਾਮ ਜਪਣਾ, ਕਿਰਤ ਕਰਨਾ, ਵੰਡ ਛਕਣਾ, ਸੇਵਾ, ਸਿਮਰਨ, ਪਰਉਪਕਾਰ, ਭਗਤੀ ਤੇ ਸ਼ਕਤੀ, ਕੁਰਬਾਨੀ ਅਤੇ ਸ਼ਹੀਦੀ ਉੱਤੇ ਖੜ੍ਹਾ ਹੈ, ਇਸ ਧਰਤੀ ਨੇ ਉਸ ਅਧਿਆਤਮ ਫ਼ਲਸਫ਼ੇ ਨੂੰ ਜੀਵਨ ਵਿਵਹਾਰ ਦਾ ਅੰਗ ਬਣਦਿਆਂ ਤੱਕਿਆ ਹੈ।

ਗੁਰਮਤਿ ਸਿਧਾਂਤ ਦੀ ਵਿਚਾਰਧਾਰਾ ਕਥਨੀ ਅਤੇ ਕਰਨੀ, ਆਤਮ ਅਤੇ ਪਰਮਾਤਮ ਦਾ ਅਦਭੁੱਤ ਸੁਮੇਲ ਹੈ। ਇਹ ਇਕ ਅਜਿਹਾ ਧਰਮ, ਅਰਥ, ਕਾਮ, ਮੋਖ ਦਾ ਮੁਕੰਮਲ ਇਨਕਲਾਬੀ ਜੀਵਨ-ਦਰਸ਼ਨ ਹੈ, ਜੋ ਮਨੁੱਖ ਦੇ ਜੀਵਨ-ਜਾਚ ਦਾ ਹਿੱਸਾ ਬਣ ਕੇ ਸਦੀਵੀਂ ਸੱਚ ਦੀ ਪ੍ਰਾਪਤੀ ਦੇ ਮਾਰਗ ਉੱਤੇ ਤੋਰਦਾ ਹੈ। ਇਸ ਧਰਤੀ ਨੇ "ਬਾਂਹਿ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹਿ ਨ ਛੋੜੀਐ" ਅਤੇ "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥" ਨੂੰ ਜਿਊ ਕੇ ਵਿਖਾਇਆ। ਸੰਨ੍ਹ ੧੬੭੫ ਈ: ਵਿਚ ਕਸ਼ਮੀਰ ਤੋਂ ਪੰਡਿਤ ਕਿਰਪਾ ਰਾਮ ਸਾਥੀ ਬ੍ਰਾਹਮਣਾਂ ਦੇ ਨਾਲ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:+੯੧੯੯੧੫੮੦੫੧੦੦

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ ਵਿਚ ਹਿੰਦੂ ਧਰਮ ਦੀ ਰੱਖਿਆ ਦੀ ਅਰਜ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤ ਉੱਤੇ ਪਹੁੰਚੇ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ 'ਤਿਲਕ ਜਨੇਊ ਕੀ ਰਾਖੀ' ਲਈ ਆਪਾ ਕੁਰਬਾਨ ਕਰਨ ਦਾ ਨਿਰਣਾ ਤਾਂ ਸ੍ਵੈ ਨਾਲ ਲੈ ਹੀ ਲਿਆ ਗਿਆ ਸੀ ਪਰ ਖੇਡਣ-ਮਲਣ ਦੀ ਉਮਰ ਵਿਚ ਪਿਤਾ ਨੂੰ ਉਸ ਰਾਹ ਤੋਰ ਰਹੇ ਬਾਲ ਗੁਰੂ ਗੋਬਿੰਦ ਰਾਏ ਜੀ ਇਸ ਧਰਤੀ ਨੇ ਆਪਣੀ ਅੱਖੀਂ ਡਿੱਠੇ ਸਨ। " ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ " ਦੇ ਰਚੈਤਾ, ਨੌਵੇਂ ਪਾਤਸ਼ਾਹ ਆਪਣੇ ਕਹੇ ਸ਼ਬਦਾਂ ਨੂੰ ਸੋਚ ਵਿਚ ਸਾਕਾਰ ਕਰ ਰਹੇ ਸਨ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥*
*ਕੀਨੋ ਬਡੋ ਕਲੂ ਮਹਿ ਸਾਕਾ॥* (ਸ੍ਰੀ ਦਸਮ ਗ੍ਰੰਥ)

ਇਸ ਧਰਤ ਦੀ ਤਵਾਰੀਖ਼ ਗਵਾਹ ਹੈ ਕਿ ਗੁਰਬਾਣੀ ਅਤੇ ਕੁਰਬਾਨੀ, ਮੀਰੀ ਅਤੇ ਪੀਰੀ, ਸੰਤ ਅਤੇ ਸਿਪਾਹੀ, ਕਲਮ ਅਤੇ ਹਥਿਆਰ, ਜੁਝਾਰੂ ਯੋਧੇ ਅਤੇ ਜੀਵੜੇ ਕਵੀ, ਇੱਕੋ ਵੇਲੇ ਗੁਰੂ ਦਰਬਾਰ ਦਾ ਸ਼ਿੰਗਾਰ ਬਣੇ ਹਨ। ਇਕ ਪਾਸੇ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਸ਼ਮਣਾਂ ਨੂੰ ਭਾਜੜਾਂ ਪਾ ਕੇ ਫਤਿਹ ਦਾ ਨਗਾਰਾ ਵਜਾ ਰਹੇ ਹੁੰਦੇ ਅਤੇ ਦੂਜੇ ਪਾਸੇ ਸਰਸਾ ਕੰਢੇ ਬੈਠ ਸ਼ਾਮ ਢਲਦਿਆਂ, ਸਿੰਘਾਂ ਦੇ ਨਾਲ ਰਹਰਾਸਿ ਵਿਚ ਲੀਨ ਹੁੰਦੇ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤ ਨੇ ਮਨੁੱਖ ਨੂੰ ਪਰਮ-ਮਨੁੱਖ ਵਿਚ ਰੂਪਾਂਤਰਿਤ (Transform) ਹੁੰਦਿਆਂ ਅੱਖੀਂ ਤੱਕਿਆ। ਜਦੋਂ ੩੦ ਮਾਰਚ, ੧੬੯੯ ਈ: ਦੀ ਵੈਸਾਖੀ ਨੂੰ ਵਿਸ਼ਾਲ ਇਕੱਠ ਨੂੰ ਸੰਬੋਧਿਤ ਹੁੰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪੰਜ ਸੀਸ ਮੰਗੇ ਤਾਂ ਸੀਸ ਭੇਟ ਕਰਨ ਵਾਲੇ "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥" ਦੇ ਉਪਦੇਸ ਅਨੁਸਾਰ ਉਠ ਖੜ੍ਹੇ ਹੋਏ। ਇਨ੍ਹਾਂ ਪੰਜਾਂ ਪਿਆਰਿਆਂ ਦੇ ਨਾਲ ਹੀ ਖਾਲਸਾ ਪੰਥ ਦੀ ਸਾਜਨਾ ਦੀ ਕ੍ਰਾਂਤੀਕਾਰੀ ਨੀਂਹ ਰੱਖੀ ਗਈ। ਧਰਮ, ਜਾਤ-ਪਾਤ, ਪ੍ਰਾਂਤ ਆਦਿ ਦਾ ਹਰ ਵਖਰੇਵਾਂ ਰੱਦ ਕਰਦਿਆਂ ਸਿਰਫ਼ ਤੇ ਸਿਰਫ਼ ਸੱਚ ਨੂੰ ਸਮਰਪਿਤ ਅਜਿਹੀ ਨਿਰੋਲ, ਅਜਿਹੀ ਖਾਲਸ "ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫਤਹ॥" ਅਜਿੱਤ ਕੌਮ ਦੀ ਬੁਨਿਆਦ ਰੱਖੀ ਗਈ, ਜਿਹੜੀ ਸਮੇਂ ਦੀ ਜ਼ਾਬਰ ਅਤੇ ਜਾਲਮ ਹਕੂਮਤ ਦੇ ਵਿਰੋਧ ਵਿਚ ਸਦੀਵੀ ਲੋਕ-ਮੁਹਾਜ਼ ਦਾ ਅੰਗ ਬਣ ਗਈ। ਚਿੜੀਆਂ ਤੋਂ ਬਾਜ਼ ਦਾ ਮੁਕਾਬਲਾ ਕਰਵਾਉਣ ਵਾਲੇ ਸਮਰੱਥਾਵਾਨ ਗੁਰੂ ਸਾਹਿਬਾਨ ਦੇ ਇਨ੍ਹਾਂ ਬੋਲਾਂ ਨੂੰ ਸੱਚ ਹੁੰਦਿਆ ਵੇਖਿਆ:

*ਸਵਾ ਲਾਖ ਸੇ ਏਕ ਲੜਾਊਂ।*
*ਤਬੈ ਗੋਬਿੰਦ ਸਿੰਘ ਨਾਮ ਕਹਾਊਂ*

ਇਸ ਧਰਤ ਨੇ ਹਰ ਰੰਗ ਤੱਕਿਆ। ਭਾਈ ਜੈਤਾ ਜੀ ਨੂੰ ਚਾਂਦਨੀ ਚੌਂਕ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਸਮੇਂ ਦੀ ਹਕੂਮਤ ਦੀ ਨਜ਼ਰ ਤੋਂ ਬਚਾ ਕੇ ਮਾਤਾ ਗੁਜਰੀ ਜੀ ਦੀ ਹਾਜ਼ਰੀ ਵਿਚ ਸ੍ਰੀ ਗੁਰੂ ਗੋਬਿੰਦ ਰਾਏ ਜੀ ਦੀ ਨਜ਼ਰ ਕਰਦਿਆਂ ਵੀ ਤੱਕਿਆ, 'ਰੰਗਰੇਟਾ ਗੁਰੂ ਕਾ ਬੇਟਾ' ਦਾ ਉੱਤਮ ਸਨਮਾਨ ਪਾਉਂਦਿਆਂ ਵੀ ਵੇਖਿਆ। ਸਹਿਜ ਅਤੇ ਠਰ੍ਹੰਮੇ ਦੇ ਨਾਲ ਗੌਰਵ, ਅਣਖ ਅਤੇ ਉਦਾਸੀ ਨੂੰ ਸਦੀਵੀਂ ਸੰਘਰਸ਼ ਦੇ ਰਾਹ ਤੋਰਨ ਲਈ ਸ਼ਸਤਰ, ਸ਼ਾਸਤਰ ਅਤੇ ਇਨ੍ਹਾਂ ਦੀ ਸਿੱਖਿਆ ਹੀ ਇੱਕੋ ਇੱਕ ਰਾਹ ਹੈ - ਉਸ ਉਮਰ ਵਿਚ ਵੀ ਜਜ਼ਬਾਤ ਨੂੰ ਜਾਬਤੇ ਵਿਚ ਰੱਖਣ ਦਾ ਅਨੁਸ਼ਾਸਿਤ ਰਾਹ ਗੁਰੂ ਸਾਹਿਬ ਸਿਖਾ ਰਹੇ ਸਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਚਾਂਦਨੀ ਚੌਂਕ ਵਿਚ ਹਿੰਦੁਸਤਾਨੀਆਂ ਦੀਆਂ ਗਰਦਨਾਂ ਉੱਤੇ ਨਿੱਤ ਚੱਲਦੀ ਜਬਰ-ਜ਼ੁਲਮ ਦੀ ਤਲਵਾਰ ਨੂੰ ਆਪਣੀ ਗਰਦਨ ਉੱਤੇ ਝੱਲ ਕੇ ਸਦਾ ਸਦਾ ਲਈ ਹਿੰਦੁਸਤਾਨੀਆਂ ਦੀ ਗਰਦਨ ਬਚਾ ਲਈ। ਇਹ ਕਰਾਮਾਤ ਜੁਲਮ ਅਤੇ ਜਾਲਮ ਅੱਗੇ ਆਪ ਡਟੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵਿਖਾ ਰਹੇ ਸਨ ਅਤੇ ਦੂਸਰੀ ਕਰਾਮਾਤ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਕਿਰਪਾਨ ਨੇ ਆਤਮਕ ਤੌਰ ਉੱਤੇ ਡਰਿਆਂ ਅਤੇ ਮਰਿਆਂ ਹੋਇਆਂ ਵਿਚ ਅੰਮ੍ਰਿਤ ਦੀ ਦਾਤ ਬਖਸ਼ ਕੇ ਇਕ ਨਵੇਂ ਅਤੇ ਅਲੌਕਿਕ ਰੂਹ ਫੂਕ ਕੇ ਵਿਖਾ ਦਿੱਤੀ। ਜ਼ੁਲਮ ਨਾਲ ਟੱਕਰ ਲੈਣ ਲਈ ਤੱਕੜੀ ਫੌਜ ਦੀ ਲੋੜ ਨੂੰ ਭਾਂਪਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੰਗੇ ਘੋੜੇ, ਚੰਗੇ ਸ਼ਸਤਰ ਅਤੇ ਚੰਗੀਆਂ ਪੁਸਤਕਾਂ ਦੀ ਭੇਟ ਲੈ ਕੇ ਆਉਣ ਲਈ ਹੁਕਮ ਕੀਤਾ। ਸਮੇਂ ਦੀ ਹਕੂਮਤ ਨੂੰ ਵੰਗਾਰਦਾ 'ਰਣਜੀਤ ਨਗਾਰਾ' ਝੂਲਦੇ 'ਨਿਸ਼ਾਨ ਸਾਹਿਬ' ਸ੍ਰੀ ਅਨੰਦਪੁਰ ਸਾਹਿਬ ਦੀ ਧਰਤ ਉੱਤੇ ਕਿਲ੍ਹਾ ਕੇਸਗੜ੍ਹ ਸਾਹਿਬ, ਕਿਲ੍ਹਾ ਲੋਹਗੜ੍ਹ ਸਾਹਿਬ, ਕਿਲ੍ਹਾ ਹੋਲਗੜ੍ਹ ਸਾਹਿਬ, ਕਿਲ੍ਹਾ ਅਨੰਦਗੜ੍ਹ ਸਾਹਿਬ, ਕਿਲ੍ਹਾ ਫਤਿਹਗੜ੍ਹ ਸਾਹਿਬ ਆਦਿ ਕਿਲ੍ਹਿਆਂ ਦੀ ਸਥਾਪਨਾ ਦਰਅਸਲ ਸਭ ਕੁਝ ਇਸ ਸੰਘਰਸ਼ ਦੇ ਰਾਹ ਤੁਰਦੀ ਖ਼ੁਦਮੁਖ਼ਤਿਆਰ ਕੌਮ ਦੀ ਇਕ ਜਿਊਂਦੀ ਜਾਗਦੀ ਮਿਸਾਲ ਹੈ।

ਗਊ ਦੀ ਸਹੁੰ ਚੁੱਕ ਕੇ ਕੌਲ ਤੋੜਦੇ ਪਹਾੜੀ ਰਾਜਿਆਂ ਅਤੇ ਕੁਰਾਨ ਦੀ ਕਸਮ ਤੋਂ ਮੁਕਰਦੇ ਮੁਗ਼ਲਾਂ ਨੂੰ ਇਤਿਹਾਸ ਨੇ ਵਾਪਰਦਾ ਵੇਖਿਆ। ਭਾਈ ਮਨੀ ਸਿੰਘ ਜੀ ਕਥਾਕਾਰ ਇਸ ਧਰਤੀ ਉੱਤੇ ਗੁਰਬਾਣੀ ਦੀ ਵਿਆਖਿਆ ਨਾਲ ਲੋਕਾਂ ਨੂੰ ਚਿੰਤਨ ਨਾਲ ਜੋੜ ਰਹੇ ਸਨ ਅਤੇ ਸ਼ਸਤਰ ਵਿੱਦਿਆ ਦੇ ਗਿਆਤਾ ਭਾਈ ਜੀਵਨ ਸਿੰਘ, ਭਾਈ ਉਦੈ ਸਿੰਘ ਅਤੇ ਭਾਈ ਬਚਿੱਤਰ ਸਿੰਘ ਦੀ ਅਗਵਾਈ ਵਿਚ ਜੰਗਜੂ ਵਿੱਦਿਆ ਦਿੱਤੀ ਜਾ ਰਹੀ ਸੀ। ਸ੍ਰੀ ਅਨੰਦਪੁਰ ਸਾਹਿਬ ਹੁਣ ਮੁਕੰਮਲ ਰੂਪ ਵਿਚ ਸ਼ਸਤਰ ਅਤੇ ਸ਼ਾਸਤਰ ਵਿੱਦਿਆ ਦਾ ਕੇਂਦਰ ਬਣਦਿਆਂ ਸੰਸਾਰ ਨੇ ਤੱਕਿਆ। ਲੋਕਾਂ ਨੂੰ ਹੋਲੀ ਮਨਾਉਂਦਿਆਂ,

ਖਰਮਸਤੀਆਂ ਦੇ ਪੱਧਰ ਤੋਂ ਡਿਗਦਿਆਂ ਤੱਕਿਆ ਤਾਂ ਸਾਹਿਬ-ਏ-ਕਮਾਲ ਨੇ ਆਪਣੇ ਸਿੱਖਾਂ ਨੂੰ ੧੭੦੦ ਈ: ਵਿਚ 'ਹੋਲਾ ਮਹੱਲਾ' ਬਖ਼ਸ਼ ਦਿੱਤਾ। ਖੁਸ਼ੀਆਂ ਅਤੇ ਖੇੜਿਆਂ ਦੇ ਇਸ ਮੌਸਮੀ ਤਿਉਹਾਰ ਦੀ ਨੁਹਾਰ ਬਦਲ ਕੇ ਰੱਖ ਦਿੱਤੀ। 'ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ' ਵਿੱਚੋਂ ਉਪਜੇ 'ਖਾਲਸਾ' ਨੂੰ ਦੋ ਧਿਰਾਂ ਵਿਚ ਵੰਡ ਕੇ ਨਕਲੀ ਯੁੱਧ, ਤੀਰ-ਅੰਦਾਜ਼ੀ, ਨੇਜ਼ਾਬਾਜ਼ੀ, ਗਤਕਾਬਾਜ਼ੀ, ਘੋੜ-ਸਵਾਰੀ ਅਤੇ ਹਰ ਉਸ ਖੇਡ ਦਾ ਅਭਿਆਸ ਹੁੰਦਾ ਜਿਹਦੀ ਆਉਣ ਵਾਲੇ ਸਮੇਂ ਵਿਚ ਜ਼ਰੂਰਤ ਸੀ ਅਤੇ ਸ਼ਾਮ ਢਲਦਿਆਂ-ਢਲਦਿਆਂ ਜਿੱਤ ਦੇ ਜਸ਼ਨ ਅਤੇ ਗੁਲਾਬਾਂ ਦੀ ਸੁਗੰਧ ਨਾਲ "ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ" ਦੇ ਜੈਕਾਰਿਆਂ ਦੀ ਗੂੰਜ ਨਾਲ ਹੋਲਾ ਮਹੱਲਾ ਦਾ ਸਮਾਪਨ ਹੁੰਦਾ। ਇਹ ਪਰੰਪਰਾ ਅੱਜ ਵੀ ਇਸੇ ਰੂਪ ਵਿਚ ਮਨਾਈ ਜਾਂਦੀ ਹੈ। ਦਰਅਸਲ ਦੂਰ-ਦ੍ਰਿਸ਼ਟੀਵਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਖਾਲਸਾ ਨੂੰ ਆਤਮਿਕ, ਸਰੀਰਕ ਅਤੇ ਮਾਨਸਿਕ ਤਿੰਨਾਂ ਹੀ ਪੱਖਾਂ ਤੋਂ ਉੱਚਾ ਸੁੱਚਾ ਸਾਲਮਸਬੂਤਾ ਅਤੇ ਮਜ਼ਬੂਤ ਵੇਖਣਾ ਲੋਚਦੇ ਸਨ ਅਤੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਮੈਦਾਨ ਵਿਚ ਨਿਤਰਦਾ ਖਾਲਸਾ ਇਸੇ ਗੱਲ ਦੀ ਸ਼ਾਹਦੀ ਭਰਦਾ ਹੈ।

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਪੰਜ ਪਿਆਰਿਆਂ ਦੀ ਚੋਣ ਅਤੇ ਪੰਥ ਖਾਲਸਾ ਦੀ ਸਾਜਨਾ ਕਰਦਿਆਂ ਗੁਰੂ ਸਾਹਿਬ ਨੇ 'ਆਪੇ ਗੁਰ ਚੇਲਾ ਹੈ ਆਪੇ' ਦੀ ਨਿਵੇਕਲੀ ਸੋਚ ਦਿੰਦਿਆ ਖਾਲਸਾ ਨੂੰ ਆਪਣਾ ਰੂਪ ਆਖਦਿਆਂ ਕਿਹਾ:

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮੇਂ ਹਉਂ ਕਰਉਂ ਨਿਵਾਸ।*

ਖਾਲਸੇ ਦੇ ਸੁਭਾਅ ਵਿਚ ਗਰੀਬ ਦੀ ਰੱਖਿਆ, ਇਨਸਾਫ ਲਈ ਲੜਾਈ, ਜ਼ੁਲਮ ਦੀ ਖ਼ਿਲਾਫ਼ਤ ਅਤੇ ਸੱਚ ਉੱਤੇ ਪਹਿਰਾ ਅਤੇ ਪਰਉਪਕਾਰ "ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥" ਜਿਹੇ ਗੁਣ ਸ਼ਾਮਲ ਕਰਦਿਆਂ ਗੁਰੂ ਸਾਹਿਬ ਨੇ ਆਪਣੇ ਪਿਆਰੇ ਖਾਲਸਾ ਨੂੰ ਵਿਲੱਖਣ ਪਹਿਚਾਣ ਬਖਸ਼ਦਿਆਂ ਕਿਹਾ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ।*
*ਮੈਂ ਨਾ ਕਰੋਂ ਇਨ ਕੀ ਪਰਤੀਤ।*

ਇਹ ਤਾਂ "ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥" ਅਤੇ "ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥ ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥" ਦਾ ਖੰਨਿਓ ਤਿੱਖੀ ਅਤੇ ਵਾਲੋਂ ਨਿੱਕੀ ਵਾਲਾ ਬਿਖਮ ਪੈਂਡਾ ਸੀ, ਜੋ ਗੁਰੂ ਕੇ ਸਿੱਖਾਂ ਨੇ ਖ਼ੁਸ਼ੀ ਨਾਲ ਕਬੂਲ ਕੀਤਾ ਅਤੇ ਆਪਣੇ ਜੀਵਨ-ਕਾਲ

ਵਿਚ ਅਮਲੀ ਰੂਪ ਵਿਚ ਪ੍ਰਗਟ ਕਰਦਿਆਂ ਅਦੁੱਤੀ ਇਤਿਹਾਸ ਰਚਿਆ।

ਸੱਚ ਤਾਂ ਇਹ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਖਾਲਸੇ ਦੀ ਜਨਮ ਭੋਇੰ ਵੀ ਸੀ, ਕਥਾ ਅਤੇ ਕੀਰਤਨ ਦਾ ਅਟੁੱਟ ਪਰਵਾਹ ਅਤੇ ਸਿੱਖ ਫੌਜ ਦੀ ਵੱਡੀ ਛਾਉਣੀ ਵੀ, ਪਰ ਇਸੇ ਧਰਤੀ ਉੱਤੇ ਫੌਜੀ ਮਸ਼ਕਾਂ ਦੇ ਨਾਲ-ਨਾਲ ੫੨ ਕਵੀ, ਫਨਕਾਰ ਅਤੇ ਆਲਿਮ ਫ਼ਾਜ਼ਿਲ ਹਸਤੀਆਂ ਵੀ ਕਾਰਜਸ਼ੀਲ ਸਨ। ਇੱਥੇ ਭਾਈ ਨੰਦ ਲਾਲ ਦਾ 'ਗੰਜਨਾਮਾ' ਫ਼ਿਜ਼ਾ ਵਿਚ ਕਾਵਿਕਤਾ ਦਾ ਰਸ ਘੋਲ ਰਿਹਾ ਸੀ ਅਤੇ ਦੂਜੇ ਪਾਸੇ ਭਾਈ ਬਚਿੱਤਰ ਸਿੰਘ ਦਾ ਹੌਂਸਲਾ ਅਜਮੇਰ ਚੰਦ ਦੇ ਸ਼ਰਾਬੀ ਹਾਥੀ ਦਾ ਮੂੰਹ ਮੋੜ ਕੇ ਦੁਸ਼ਮਣ ਦੇ ਲੋਹਗੜ੍ਹ ਨੂੰ ਫਤਿਹ ਕਰਨ ਦੇ ਮਨਸੂਬੇ ਨੂੰ ਢਹਿ-ਢੇਰੀ ਕਰ ਰਿਹਾ ਸੀ। ਇਨ੍ਹਾਂ ਹੀ ਜੰਗਾਂ ਵਿਚ ਭਾਈ ਘਨ੍ਹਈਆ ਜੀ ਗੁਰਬਾਣੀ ਦੇ ਮਹਾਂਵਾਕ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥" ਦੇ ਸੱਚ ਨਾਲ ਜਿਊਂਦੇ, ਬਿਨਾਂ ਕਿਸੇ ਭਿੰਨ-ਭੇਦ ਦੇ ਜ਼ਖ਼ਮੀਆਂ ਨੂੰ ਪਾਣੀ ਪਿਲਾਉਂਦੇ, ਮਲ੍ਹਮ-ਪੱਟੀ ਕਰਦੇ ਗੁਰੂ ਦੇ ਸੱਚੇ ਸਿੱਖ ਦਾ ਖ਼ਿਤਾਬ ਹਾਸਲ ਕਰਦੇ ਹਨ।

ਸ੍ਰੀ ਅਨੰਦਪੁਰ ਸਾਹਿਬ ਦੀ ਇਸ ਧਰਤੀ ਨੇ ਖਾਲਸੇ ਦਾ ਜਾਹ-ਓ-ਜ਼ਲਾਲ ਤੱਕਿਆ ਹੈ। ਨਿੱਕੇ-ਨਿੱਕੇ ਸਾਹਿਬਜ਼ਾਦਿਆਂ ਦਾ ਸ਼ਸਤਰ ਤੇ ਸ਼ਾਸਤਰ ਵਿੱਦਿਆ ਨਾਲ ਲੈਸ ਹੋ ਕੇ ਜੁਆਨੀ ਵੱਲ ਕਦਮ ਧਰਦਿਆਂ ਵੀ ਤੱਕਿਆ ਅਤੇ ਨੈਤਿਕਤਾ ਤੋਂ ਸੱਖਣੇ ਲੋਕਾਂ ਦਾ ਧ੍ਰੋਹ ਕਮਾਉਂਦਾ ਕਿਰਦਾਰ ਵੀ ਸਾਡੇ ਇਤਿਹਾਸ ਦੇ ਕਾਲੇ ਪੰਨਿਆਂ ਵਿਚ ਸ਼ੁਮਾਰ ਹੁੰਦਾ ਹੈ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਤੁਰਿਆ ਗੁਰੂ-ਪਰਵਾਰ ਸਰਸਾ ਨਦੀ ਦੇ ਕੰਢੇ ਖੇਰੂੰ-ਖੇਰੂੰ ਹੁੰਦਾ, ਸਮੇਂ ਦੇ ਸਫਿਆਂ 'ਤੇ ਸਦੀਵ ਕਾਲ ਲਈ ਉਕਰਿਆ ਗਿਆ। ਸਭ ਕੁਝ ਲੁਟਾ ਕੇ ਵੀ ਸਭ ਕੁਝ ਪਾ ਜਾਣ ਦੀ ਰੀਤ ਗੁਰਮਤਿ ਦਾ ਸੱਚ ਹੈ, ਜੋ ਸਤਿਗੁਰਾਂ ਨੇ ਸੰਸਾਰ ਸਾਹਮਣੇ ਪ੍ਰਤੱਖ ਰੂਪ ਵਿਚ ਪ੍ਰਗਟ ਕਰ ਵਿਖਾਇਆ। ਅੱਜ ਵੀ ਇਹ ਧਰਤੀ ਸਦੀਵੀਂ ਸੱਚ ਦੀ ਜਿੱਤ ਅਤੇ ਚੜ੍ਹਦੀ ਕਲਾ ਦੀ ਨਿਸ਼ਾਨੀ ਬਣ ਕੇ ਸਮੇਂ ਦੀ ਹਕੂਮਤ ਲਈ ਨਿਸ਼ਾਨਦੇਹੀ ਕਰਦੀ ਹੈ। ਆਓ! ਅਨੰਦਪੁਰੀ ਸੋਚ ਦੇ ਧਾਰਨੀ ਬਣੀਏ ਅਤੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰੀਏ। ■

## ਪਿੰਡ ਲੋਹਾਰਕਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਰਜਿੰਦਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਗੁਰੂ ਅਰਜਨ ਦੇਵ ਜੀ, ਰੇਰੂ ਸਾਹਿਬ, ਪਿੰਡ ਲੋਹਾਰਕਾ ਕਲਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨ ਮਈ, ੨੦੧੫ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੫੬ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

# ਸ੍ਰੀ ਅਨੰਦਪੁਰ ਸਾਹਿਬ

*-ਸਿਮਰਜੀਤ ਸਿੰਘ**

ਸ੍ਰੀ ਅਨੰਦਪੁਰ ਸਾਹਿਬ ਪੰਜਾਬ ਦੇ ਜ਼ਿਲ੍ਹਾ ਰੂਪਨਗਰ ਵਿਚ ਧਾਰਮਿਕ ਅਤੇ ਇਤਿਹਾਸਿਕ ਮਹੱਤਤਾ ਵਾਲਾ ਨਗਰ ਹੈ। ਇਹ ਨਗਰ ਦਰਿਆ ਸਤਲੁਜ ਦੇ ਕੰਢੇ 'ਤੇ ਰੋਪੜ ਤੋਂ ਲੱਗਭਗ ੩੭ ਕਿਲੋਮੀਟਰ ਦੂਰ ਉੱਤਰ ਵੱਲ ਹੈ। ਇਹ ਨਗਰ ਸ਼ਿਵਾਲਕ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਵੱਸਿਆ ਹੋਇਆ ਹੈ। ਸ੍ਰੀ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਦਾ ਇਲਾਕਾ ਦਰਿਆਵਾਂ ਅਤੇ ਚੋਆਂ ਦੇ ਤੇਜ਼ ਪਾਣੀ ਨਾਲ ਕੱਟਿਆ-ਵੱਢਿਆ ਤੇ ਉਭੜ-ਖਾਬੜ ਜਿਹਾ ਹੈ। ਇਸ ਇਲਾਕੇ ਵਿਚ ਦਰੱਖਤਾਂ ਦੀ ਭਰਮਾਰ ਕਾਰਨ ਇਹ ਖੇਤਰ ਜੰਗਲੀ ਦਿੱਖ ਪੇਸ਼ ਕਰਦਾ ਹੈ। ਸ਼ਿਵਾਲਕ ਦੀਆਂ ਪਹਾੜੀਆਂ ਵਿਚ ਵਗਦੀਆਂ ੨੨ ਜਲਧਰਾਵਾਂ ਕਰਕੇ ਇਸ ਇਲਾਕੇ ਨੂੰ ਬਾਈਧਾਰ ਕਿਹਾ ਜਾਂਦਾ ਹੈ। ਇਨ੍ਹਾਂ ੨੨ ਧਰਾਵਾਂ ਵਿਚ ੨੨ ਰਿਆਸਤਾਂ— ਚੰਬਾ, ਨੂਰਪੁਰ, ਗੁਲੇਰ, ਦਤਾਰਪੁਰ, ਸੀਬਾ, ਜਸਵਾਲ, ਕਾਂਗੜਾ, ਕੋਟ ਲਹਿਰ, ਮੰਡੀ, ਸੁਕੇਤ, ਕੁੱਲੂ (ਹਲਕਾ ਜਲੰਧਰ ਵਿਚ) ਅਤੇ ਚੰਬਾ, ਬੈਸਾਲੀ, ਭੱਡੂ, ਮਾਨਕੋਟ, ਥੇਂਦ੍ਵਾਲਟਾ, ਜਸਰੋਟਾ, ਸਾਂਬਾ, ਜੰਮੂ, ਚਨੌਲੀ, ਕਸਵਾਰ, ਭਦ੍ਰਵਾਹ (ਹਲਕਾ ਡੂੰਗਰ) ਦਾ ਰਾਜ ਸੀ। ਸ੍ਰੀ ਅਨੰਦਪੁਰ ਸਾਹਿਬ ਸ਼ਿਵਾਲਕ ਪਹਾੜੀਆਂ ਦੀ ਗੋਦ ਵਿਚ ਵੱਸਿਆ ਹੋਣ ਕਰਕੇ ਮਨਮੋਹਣੇ ਦ੍ਰਿਸ਼ ਪੇਸ਼ ਕਰਦਾ ਹੈ।

ਹਿਮਾਲਿਆ ਅਤੇ ਸ਼ਿਵਾਲਕ ਦੇ ਪਹਾੜਾਂ ਦੇ ਜੰਗਲ ਸੰਤਾਂ-ਸਾਧੂਆਂ ਦੇ ਕੇਂਦਰ ਰਹੇ ਹਨ। ਇਸ ਕਰਕੇ ਇਸ ਇਲਾਕੇ ਨੂੰ ਦੇਵ-ਭੂਮੀ ਵੀ ਕਿਹਾ ਜਾਂਦਾ ਹੈ। ਚੰਦਰਵੰਸੀ ਰਾਜਪੂਤ ਰਾਜਾ ਹਰੀਹਰ ਚੰਦ ਇਨ੍ਹਾਂ ਪਹਾੜਾਂ ਵਿਚ ਯਾਤਰਾ ਕਰਨ ਲਈ ਅਇਆ ਤਾਂ ਉਸ ਨੂੰ ਇਹ ਇਲਾਕਾ ਬਹੁਤ ਪਸੰਦ ਆਇਆ। ਰਾਜਾ ਹਰੀਹਰ ਮੱਧ ਪ੍ਰਦੇਸ਼ ਦੇ ਬੁੰਦੇਲ ਖੰਡ ਵਿਚ ਚੰਦੇਰੀ ਰਿਆਸਤ ਦਾ ਰਾਜਾ ਸੀ। ਅੱਜਕਲ੍ਹ ਇਹ ਸਥਾਨ ਗੁਨਾ ਜ਼ਿਲ੍ਹੇ ਵਿਚ ਹੈ। ਰਾਜਾ ਹਰੀਹਰ ਚੰਦੇਰੀ ਦਾ ਰਾਜ ਭਾਗ ਆਪਣੇ ਛੋਟੇ ਪੁੱਤਰ ਗੋਬਿੰਦ ਚੰਦ ਦੇ ਹਵਾਲੇ ਕਰ ਕੇ ਆਪਣੇ ਦੂਸਰੇ ਪੁੱਤਰਾਂ, ਰਾਣੀਆਂ ਅਤੇ ਚੋਣਵੇਂ ਯੋਧਿਆਂ ਨੂੰ ਨਾਲ ਲੈ ਕੇ ਭਜਨ ਮੰਡਲੀ ਬਣਾ ਕੇ ਦੇਵੀ ਜਵਾਲਾ ਮੁਖੀ ਦੇ ਦਰਸ਼ਨਾਂ ਨੂੰ ਚੱਲ ਪਿਆ। ਇਹ ਕਾਫਲਾ ਸਤਲੁਜ ਦਰਿਆ ਦਾ ਪੱਤਣ ਪਾਰ ਕਰ ਕੇ ਜ਼ਿਲ੍ਹਾ ਰੂਪਨਗਰ ਦੇ ਪਿੰਡ ਜਿੰਦਵੜੀ ਪਹੁੰਚ ਗਿਆ। ਇੱਥੇ ਪੜਾਅ ਦੌਰਾਨ ਇਨ੍ਹਾਂ ਨੇ ਇਕ ਆਰਜੀ ਕਿਲ੍ਹਾ ਤਾਮੀਰ ਕਰਵਾ ਲਿਆ ਅਤੇ ਕੁਝ ਸਮਾਂ ਇੱਥੇ ਠਹਿਰੇ। ਰਾਜਾ ਹਰੀਹਰ ਦੀ ਸਭ ਤੋਂ ਵੱਡੀ ਰਾਣੀ ਨਾਗਰਾ ਦੇਵੀ ਆਪਣੇ ਆਪ ਨੂੰ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।*

ਦੇਵੀ ਕਹਾਉਣ ਲੱਗ ਪਈ, ਇਸ ਕਾਰਨ ਇਸ ਕਿਲ੍ਹੇ ਨੂੰ ਵੀ ਕਿਲ੍ਹਾ ਨਾਗਰਾ ਦੇਵੀ ਕਿਹਾ ਜਾਣ ਲੱਗ ਪਿਆ। ਇਸ ਕਿਲ੍ਹੇ ਦੇ ਮੁੱਖ ਦੁਆਰ ਦੇ ਸਾਹਮਣੇ ਹੀ ਨਾਗਰਾ ਦੇਵੀ ਦਾ ਮੰਦਰ ਬਣਿਆ ਹੋਇਆ ਹੈ। ਉਸ ਸਮੇਂ ਕਾਂਗੜਾ ਰਾਜ ਦੀ ਰਾਜਧਾਨੀ ਨਾਦੌਣ ਸੀ। ਕਾਂਗੜੇ ਦੇ ਰਾਜਾ ਸੁਸ਼ਰਮ ਚੰਦ ਕਟੋਚੀਏ ਨੇ ਆਪਣੀ ਸਪੁੱਤਰੀ ਦੇ ਵਿਆਹ ਲਈ ਸਵੰਬਰ ਰਚਿਆ ਹੋਇਆ ਸੀ। ਰਾਜਾ ਹਰੀਹਰ ਨੇ ਆਪਣੇ ਚਾਰੇ ਪੁੱਤਰਾਂ ਨਾਲ ਨਾਦੌਣ ਵਿਖੇ ਸਵੰਬਰ ਵਿਚ ਭਾਗ ਲਿਆ। ਰਾਜਾ ਹਰੀਹਰ ਦੇ ਕਾਫਲੇ ਦਾ ਰੰਗ-ਢੰਗ ਦੇਖ ਕੇ ਕਾਂਗੜੇ ਵਾਲਿਆਂ ਨੂੰ ਸ਼ੱਕ ਪੈ ਗਿਆ। ਉਨ੍ਹਾਂ ਨੇ ਇਕ ਪੈਂਤੜਾ ਖੇਡਿਆ ਜਿਸ ਤਹਿਤ ਸ਼ਹਿਜ਼ਾਦੀ ਦੇ ਵਿਆਹ 'ਤੇ ਨੇਜ਼ਾਬਾਜ਼ੀ ਦਾ ਮੁਕਾਬਲਾ ਜਿੱਤਣ ਦੀ ਸ਼ਰਤ ਰੱਖ ਦਿੱਤੀ। ਜਿਸ ਨੌਜਵਾਨ ਨੇ ਖਾਸ-ਖਾਸ ਕਿੱਲੇ ਪੁੱਟ ਦੇਣੇ ਸਨ, ਉਸ ਨਾਲ ਸ਼ਹਿਜ਼ਾਦੀ ਦਾ ਵਿਆਹ ਕੀਤਾ ਜਾਣਾ ਸੀ। ਕਾਂਗੜੇ ਵਾਲਿਆਂ ਨੇ ਕਿੱਲਿਆਂ ਦੇ ਵਿਚ ਇਕ ਡੂੰਘੀਆਂ ਜੜ੍ਹਾਂ ਵਾਲੇ ਦਰੱਖਤ ਦੇ ਮੁੱਢ ਨੂੰ ਵੀ ਕਿੱਲਾ ਬਣਾ ਦਿੱਤਾ। ਮੁਕਾਬਲਾ ਸ਼ੁਰੂ ਹੋ ਗਿਆ। ਜਦੋਂ ਰਾਜਾ ਹਰੀਹਰ ਦੇ ਵੱਡੇ ਪੁੱਤਰ ਸਾਹਿਬ ਚੰਦ ਨੇ ਘੋੜੇ 'ਤੇ ਚੜ੍ਹ ਕੇ ਕਿੱਲੇ ਨੂੰ ਨੇਜਾ ਮਾਰਿਆ ਤਾਂ ਉਹ ਸੰਤੁਲਨ ਗੁਆ ਬੈਠਾ ਅਤੇ ਘੋੜੇ ਤੋਂ ਡਿੱਗ ਕੇ ਮਰ ਗਿਆ। ਦੋਵੇਂ ਧਿਰਾਂ ਵਿਚ ਇਸ ਗੱਲ ਤੋਂ ਯੁੱਧ ਛਿੜ ਗਿਆ, ਜਿਸ ਵਿਚ ਕਾਂਗੜੇ ਦਾ ਟਿੱਕਾ ਅਤੇ ਰਾਜਾ ਹਰੀਹਰ ਦੋਵੇਂ ਮਾਰੇ ਗਏ। ਤਿੰਨੇ ਚੰਦੇਰੀ ਰਾਜਿਆਂ ਨੇ ਕਾਂਗੜੇ 'ਤੇ ਕਬਜ਼ਾ ਕਰ ਲਿਆ। ਰਾਜਾ ਸੁਸ਼ਰਮ ਚੰਦ ਆਪਣੇ ਪਰਵਾਰ ਸਮੇਤ ਉੱਥੋਂ ਭੱਜ ਕੇ ਬਿਭੋਰ ਦੀ ਰਿਆਸਤ 'ਤੇ ਕਾਬਜ਼ ਹੋ ਗਿਆ। ਕਿਹਾ ਜਾਂਦਾ ਹੈ ਕਿ ਯੁੱਧ ਜਿੱਤਣ ਤੋਂ ਬਾਅਦ ਤਿੰਨੇ ਚੰਦੇਰੀ ਸ਼ਹਿਜ਼ਾਦਿਆਂ 'ਚੋਂ ਇਕ ਨੂੰ ਕਮਾਊ ਰਾਜ ਦੇ ਰਾਜੇ ਨੇ ਮੁਤਬੰਨਾ ਬਣਾ ਲਿਆ। ਦੂਸਰੇ ਸ਼ਹਿਜ਼ਾਦੇ ਗੰਭੀਰ ਚੰਦ ਨੇ ਚੰਬਾ ਰਿਆਸਤ 'ਤੇ ਕਬਜ਼ਾ ਕਰ ਲਿਆ। ਸਭ ਤੋਂ ਵੱਡਾ ਭਰਾ ਬੀਰ ਚੰਦ ਜਿੰਦਵੜੀ ਤੋਂ ਕਾਂਗੜੇ ਤਕ ਦਾ ਰਾਜਾ ਬਣ ਗਿਆ। ਬੀਰ ਚੰਦ ਨੇ ਰਾਜਾ ਬਣ ਕੇ ਨੈਣਾ ਦੇਵੀ ਦੇ ਮੰਦਰ ਦੀ ਉਸਾਰੀ ਕਰਵਾਈ ਅਤੇ ਆਪਣੀ ਧਾਂਕ ਜਮਾਉਂਦਿਆਂ ੧੫ ਪਹਾੜੀ ਰਿਆਸਤਾਂ ਨੂੰ ਆਪਣੇ ਅਧੀਨ ਕਰ ਲਿਆ। ਕੇਵਲ ਸਿਰਮੌਰ ਰਿਆਸਤ ਦਾ ਰਾਜਾ ਹੀ ਉਸ ਨੂੰ ਟੱਕਰ ਦੇ ਸਕਿਆ ਸੀ। ਉਸ ਨਾਲ ਰਾਜਾ ਬੀਰ ਚੰਦ ਨੇ ਸੰਧੀ ਕਰ ਲਈ ਸੀ। ਇਸ ਤਰ੍ਹਾਂ ਰਾਜਾ ਬੀਰ ਚੰਦ ਨੇ ਅਧੀਨ ਕੀਤੀਆਂ ੧੫ ਰਿਆਸਤਾਂ ਮਿਲਾ ਕੇ ਆਪਣੇ ਰਾਜ ਦਾ ਨਾਂ ਕਹਿਲੂਰ ਰੱਖ ਲਿਆ ਅਤੇ ਕਹਿਲੂਰ ਦਾ ਕਿਲ੍ਹਾ ਬਣਵਾ ਕੇ ਆਪਣੀ ਰਿਹਾਇਸ਼ ਵੀ ਉੱਥੇ ਰੱਖ ਲਈ। ਇਸ ਰਾਜੇ ਨੇ ੩੩ ਸਾਲ ਰਾਜ ਕੀਤਾ। ਇਸੇ ਖ਼ਾਨਦਾਨ ਵਿਚ ਰਾਜਾ ਕਲਿਆਣ ਚੰਦ ਨੇ ੧੬੦੧ ਈ: ਤੋਂ ੧੬੩੮ ਈ: ਤਕ ਰਾਜ ਕੀਤਾ। ਇਸ ਨੇ ਆਪਣੀ ਗੁਆਂਢੀ ਰਿਆਸਤ ਹੰਡੂਰ 'ਤੇ ਹਮਲਾ ਕਰ ਕੇ ਉੱਥੋਂ ਦੇ ਰਾਜਾ ਨਰੈਣ ਚੰਦ ਨੂੰ ਕਤਲ ਕਰ ਕੇ ਰਾਜਾ ਹਿੰਮਤ ਚੰਦ ਨੂੰ ਗੱਦੀ 'ਤੇ ਬਿਠਾ ਦਿੱਤਾ। ਰਿਆਸਤ ਹੰਡੂਰ ਹੀ ਬਾਅਦ ਵਿਚ ਨਾਲਾਗੜ੍ਹ ਦੇ ਨਾਂ ਨਾਲ ਪ੍ਰਸਿੱਧ ਹੋਈ। ਜਦੋਂ ਬਾਬਰ ਬਾਦਸ਼ਾਹ ਨੇ

ਪਹਾੜੀ ਰਿਆਸਤਾਂ ਨੂੰ ਕਬਜ਼ੇ ਵਿਚ ਲੈਣ ਬਾਰੇ ਸੋਚਿਆ ਤਾਂ ਚੰਦਰਬੰਸੀ ਪਹਾੜੀ ਰਾਜਿਆਂ ਨੇ ਬਿਨ੍ਹਾ ਲੜੇ ਹੀ ਅਧੀਨਗੀ ਕਬੂਲ ਕਰ ਲਈ। ੧੬੩੬ ਬਿਕ੍ਰਮੀ ਨੂੰ ਪੰਜਾਬ ਦੇ ਗਵਰਨਰ ਕਾਮਰਾਨ ਨੇ ਬਾਬਰ ਨੂੰ ਪੰਜਾਬ ਦੇ ਜਾਗੀਰਦਾਰਾਂ ਨਾਲ ਮੁਲਾਕਾਤ ਕਰਨ ਲਈ ਲਾਹੌਰ ਸੱਦਿਆ। ਸਾਰੇ ਚੰਦਰਬੰਸੀ ਰਾਜਿਆਂ ਨੇ ਬਾਬਰ ਦੇ ਲਾਹੌਰ ਪਹੁੰਚਣ ਤੋਂ ਪਹਿਲਾਂ ਹੀ ਸਰਹਿੰਦ ਪਹੁੰਚ ਕੇ ਤਿੰਨ ਮਣ ਸੋਨਾ ਨਜ਼ਰਾਨੇ ਵਜੋਂ ਪੇਸ਼ ਕਰ ਕੇ ਮੁਗ਼ਲ ਸਮਰਾਜ ਦੀ ਅਧੀਨਗੀ ਕਬੂਲ ਕਰ ਲਈ। ਇਸ ਤਰ੍ਹਾਂ ਪਹਾੜੀ ਰਿਆਸਤਾਂ ਦੇ ਰਾਜਿਆਂ ਨੇ ਪੱਕੇ ਤੌਰ 'ਤੇ ਮੁਗ਼ਲ ਸਮਰਾਜ ਨੂੰ ਖਿਰਾਜ਼ ਦੇਣਾ ਮੰਨ ਲਿਆ। ਕਹਿਲੂਰ ਦੇ ਰਾਜੇ ਗਿਆਨ ਚੰਦ ਨੇ ਸਰਹਿੰਦ ਦੇ ਨਵਾਬ ਦੀਆਂ ਗੱਲਾਂ ਵਿਚ ਆ ਕੇ ਮੁਸਲਮਾਨ ਧਰਮ ਕਬੂਲ ਕਰ ਲਿਆ ਅਤੇ ਉਸ ਦੀ ਲੜਕੀ ਨਾਲ ਨਿਕਾਹ ਕਰਵਾ ਕੇ ਕਹਿਲੂਰ ਲੈ ਆਇਆ। ਰਾਜੇ ਦੀਆਂ ਇਨ੍ਹਾਂ ਗੱਲਾਂ ਕਰ ਕੇ ਉਸ ਦੀ ਮਾਤਾ ਆਪਣੇ ਦੂਸਰੇ ਪੁੱਤਰ ਕਲਿਆਣ ਚੰਦ ਸਮੇਤ ਕਹਿਲੂਰ ਰਿਆਸਤ ਨੂੰ ਛੱਡ ਕੇ ਸਤਲੁਜ ਨਦੀ ਤੋਂ ਪਾਰ ਸੁਨਹਾਲੀ ਵਿਖੇ ਰਹਿਣ ਲੱਗ ਪਈ। ਇਹ ਦੋਵੇਂ ਮਾਂ-ਪੁੱਤਰ ਗਿਆਨ ਚੰਦ ਦੇ ਮਰਨ ਤੋਂ ਬਾਅਦ ਹੀ ਕਹਿਲੂਰ ਵਾਪਸ ਆਏ। ਕਹਿਲੂਰ ਰਿਆਸਤ ਦੀ ਰਾਜਧਾਨੀ ੧੬੬੯ ਬਿਕ੍ਰਮੀ ਤਕ ਕਹਿਲੂਰ ਦੇ ਕਿਲ੍ਹੇ ਵਿਚ ਰਹੀ।

ਹਿੰਦੋਸਤਾਨ ਦੀ ਰਿਆਸਤ ਵਿਚ ਅਚਾਨਕ ਹਲਚਲ ਹੋ ਗਈ। ਅਕਬਰ ਬਾਦਸ਼ਾਹ ਖੁਸਰੋ ਨੂੰ ਤਖਤ 'ਤੇ ਬੈਠਾਉਣਾ ਚਾਹੁੰਦਾ ਸੀ ਪਰੰਤੂ ਉਸ ਨੂੰ ਮਜਬੂਰ ਹੋ ਕੇ ਜਹਾਂਗੀਰ ਨੂੰ ਬਿਠਾਉਣਾ ਪਿਆ। ਇਸ ਤੋਂ ਖ਼ਫਾ ਹੋ ਕੇ ਸ਼ਹਿਜ਼ਾਦਾ ਖੁਸਰੋ ਨੇ ਬਗਾਵਤ ਕਰ ਦਿੱਤੀ। ਰਾਜਪੂਤ ਰਾਜੇ ਵੀ ਸ਼ਹਿਜ਼ਾਦਾ ਖੁਸਰੋ ਨੂੰ ਪਸੰਦ ਕਰਦੇ ਸਨ ਕਿਉਂਕਿ ਸ਼ਹਿਜ਼ਾਦਾ ਖੁਸਰੋ ਰਾਜਪੂਤ ਮਾਂ ਜੋਧਾ ਬਾਈ ਦਾ ਪੁੱਤਰ ਸੀ। ਖੁਸਰੋ ਦੇ ਤਖਤ 'ਤੇ ਬੈਠਣ ਨਾਲ ਪਹਾੜੀ ਰਾਜਿਆਂ ਨੂੰ ਵਿਸ਼ੇਸ਼ ਰਿਆਇਤਾਂ ਮਿਲਣ ਦੀ ਆਸ ਸੀ। ੧੬੬੩ ਬਿਕ੍ਰਮੀ ਵਿਚ ਖੁਸਰੋ ਬਗਾਵਤ ਕਰ ਕੇ ਪੰਜਾਬ ਵੱਲ ਆ ਗਿਆ। ਸ਼ਹਿਜ਼ਾਦਾ ਖੁਸਰੋ ਨੇ ਰਸਤੇ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲੰਗਰ ਵਿਚ ਪਰਸ਼ਾਦਾ ਛਕਿਆ। ਜਹਾਂਗੀਰ ਦੀ ਫੌਜ ਨੇ ਉਸ ਨੂੰ ਭਰੋਵਾਲ ਦੇ ਸਥਾਨ 'ਤੇ ਘੇਰ ਲਿਆ। ਖੁਸਰੋ ਦੀ ਮੌਤ ਤੋਂ ਬਾਅਦ ਕਈ ਰਾਜਪੂਤ ਰਾਜਿਆਂ ਨੇ ਵੀ ਵਿਦਰੋਹ ਕਰਨ ਦੀ ਕੋਸ਼ਿਸ਼ ਕੀਤੀ ਕਿਉਂਕਿ ਇਹ ਖ਼ਬਰਾਂ ਆ ਰਹੀਆਂ ਸਨ ਕਿ ਖੁਸਰੋ ਦੀ ਮਾਂ ਨੂੰ ਜ਼ਬਰਦਸਤੀ ਅਫੀਮ ਦਾ ਪਿਆਲਾ ਪਿਲਾ ਕੇ ਮਾਰ ਦਿੱਤਾ ਗਿਆ ਹੈ। ਜਹਾਂਗੀਰ ਨੇ ਮੁਰਤਬ ਖਾਂ ਨੂੰ ਭੇਜ ਕੇ ਰਾਜਪੂਤ ਰਾਜਿਆਂ ਨੂੰ ਗ੍ਰਿਫ਼ਤਾਰ ਕਰਵਾ ਲਿਆ। ਇਨ੍ਹਾਂ ਵਿਚ ਕਹਿਲੂਰ, ਹੰਡੂਰ, ਮਾਰਵਾੜ ਅਤੇ ਰਾਜਪੂਤਾਨਾ ਦੇ ਰਾਜੇ ਵੀ ਸ਼ਾਮਲ ਸਨ। ਇਨ੍ਹਾਂ ਸਾਰਿਆਂ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲੰਗਰ 'ਚੋਂ ਪਰਸ਼ਾਦਾ ਛਕਣ ਕਾਰਨ ਇਸ ਨੂੰ ਹਮਦਰਦੀ ਕਰਾਰ ਦੇ ਕੇ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ। ਬਾਅਦ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਜੀ ਨੂੰ ਵੀ ਕੈਦ ਕਰ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ ਗਿਆ। ਗੁਰੂ ਜੀ ਦੀ ਸ਼ਖ਼ਸ਼ੀਅਤ ਤੋਂ ਕੈਦੀ ਰਾਜਪੂਤ ਰਾਜੇ ਬਹੁਤ ਪ੍ਰਭਾਵਿਤ ਹੋਏ। ਜਦੋਂ ਗੁਰੂ ਜੀ ਨੂੰ ਰਿਹਾਅ ਕਰਨ ਦਾ ਫੈਸਲਾ ਕੀਤਾ ਗਿਆ ਤਾਂ ਰਾਜਪੂਤ ਰਾਜਿਆਂ ਨੇ ਗੁਰੂ ਜੀ ਅੱਗੇ ਆਪਣੀ ਰਿਹਾਈ ਲਈ ਵੀ ਬੇਨਤੀ ਕੀਤੀ। ਗੁਰੂ ਜੀ ਨੇ ੫੨ ਕਲੀਆਂ ਵਾਲਾ ਚੋਲਾ ਬਣਵਾ ਕੇ ਕੈਦੀ ਰਾਜਿਆਂ ਨੂੰ ਉਸ ਦੇ ਪੱਲੂ ਫੜ੍ਹਾ ਕੇ ਜੇਲ ਵਿੱਚੋਂ ਰਿਹਾਅ ਕਰਵਾ ਲਿਆ। ਸਾਰੇ ਰਾਜਪੂਤ ਅਤੇ ਪਹਾੜੀ ਰਾਜੇ ਗੁਰੂ ਸਾਹਿਬ ਦੇ ਪੱਕੇ ਸ਼ਰਧਾਲੂ ਬਣ ਗਏ।

ਬਾਦਸ਼ਾਹ ਜਹਾਂਗੀਰ ਦੀ ੧੬੮੪ ਬਿਕ੍ਰਮੀ ਵਿਚ ਮੌਤ ਹੋ ਗਈ। ਉਸ ਤੋਂ ਬਾਅਦ ਸ਼ਾਹਜਹਾਂ ਬਾਦਸ਼ਾਹ ਬਣਿਆ। ਪੰਜਾਬ ਦੇ ਗਵਰਨਰ ਆਸਫ ਖਾਨ ਨੇ ਪਹਾੜੀ ਰਾਜਿਆਂ ਨੂੰ ਲਾਹੌਰ ਵਿਖੇ ਨਵੇਂ ਬਾਦਸ਼ਾਹ ਨੂੰ ਸਲਾਮੀ ਦੇਣ ਲਈ ਬੁਲਾਇਆ। ਰਿਆਸਤ—ਮੰਡੀ, ਸਕੇਤ, ਕਹਿਲੂਰ, ਹੰਡੂਰ ਅਤੇ ਨੂਰਪੁਰ ਦੇ ਰਾਜਿਆਂ ਨੇ ਲਾਹੌਰ ਜਾ ਕੇ ਨਵੇਂ ਬਾਦਸ਼ਾਹ ਨੂੰ ਨਜ਼ਰਾਨੇ ਭੇਟ ਕੀਤੇ। ਇੱਥੋਂ ਵਾਪਸ ਜਾਂਦੇ ਸਮੇਂ ਇਹ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਵੀ ਆਏ। ਗੁਰੂ ਜੀ ਨੇ ਰਾਜਿਆਂ ਨੂੰ ਆਪਣੀਆਂ ਨਿੱਜੀ ਕਮਜ਼ੋਰੀਆਂ ਤੋਂ ਉੱਪਰ ਉੱਠਣ ਲਈ ਪ੍ਰੇਰਿਆ। ਗੁਰੂ ਜੀ ਨੇ ਰਾਜਿਆਂ ਨੂੰ ਸਖਤੀ ਦਾ ਮਹੌਲ ਹੋਣ ਦੀ ਸੰਭਾਵਨਾ ਤੋਂ ਵੀ ਜਾਣੂ ਕਰਵਾਇਆ। ਰਾਜਿਆਂ ਨੇ ਵੀ ਗੁਰੂ ਜੀ ਨੂੰ ਲਾਹੌਰ ਤੋਂ ਦੂਰ ਟਿਕਾਣਾ ਕਰਨ ਦੀ ਬੇਨਤੀ ਕੀਤੀ। ਗੁਰੂ ਜੀ ਨੇ ਨਵੇਂ ਟਿਕਾਣੇ ਦੀ ਭਾਲ ਲਈ ਬਾਬਾ ਗੁਰਦਿੱਤਾ ਜੀ ਨੂੰ ਪਹਾੜੀ ਰਾਜਿਆਂ ਨਾਲ ਭੇਜਿਆ। ਬਾਬਾ ਗੁਰਦਿੱਤਾ ਜੀ ਨੇ ਕਹਿਲੂਰ ਅਤੇ ਹੰਡੂਰ ਰਾਜ ਦੀ ਹੱਦ ’ਤੇ ਜਗ੍ਹਾ ਪਸੰਦ ਕੀਤੀ। ਗੁਰੂ ਜੀ ਨੇ ਇਸ ਸਥਾਨ ’ਤੇ ਕੀਰਤਪੁਰ ਨਾਂ ਦਾ ਨਗਰ ਆਬਾਦ ਕਰ ਕੇ ਆਪਣਾ ਨਿਵਾਸ ਇੱਥੇ ਲੈ ਆਂਦਾ।

ਕਹਿਲੂਰ ਦੇ ਰਾਜਾ ਕਲਿਆਣ ਚੰਦ ਨੇ ਰਿਆਸਤ ਦੀ ਨਵੀਂ ਰਾਜਧਾਨੀ ਬਣਾਉਣ ਲਈ ਜਗ੍ਹਾ ਤਲਾਸ਼ ਕਰਨੀ ਸ਼ੁਰੂ ਕੀਤੀ। ਇਸ ਕਾਰਜ ਲਈ ਉਸ ਨੇ ਦੋ ਹਿੰਦੂ ਅਤੇ ਦੋ ਮੁਸਲਮਾਨ ਫਕੀਰਾਂ ਤੋਂ ਮਦਦ ਮੰਗੀ। ਇਨ੍ਹਾਂ ਨੇ ਸਤਲੁਜ ਦਰਿਆ ਦੇ ਕੰਢੇ ’ਤੇ ‘ਬਿਆਸ ਗੁਫਾ’ ਨਾਂ ਦੀ ਜਗ੍ਹਾ ਪਸੰਦ ਕਰ ਕੇ ਰਾਜੇ ਨੂੰ ਦੱਸਿਆ। ਇਸ ਸਥਾਨ ’ਤੇ ਰਿਸ਼ੀ ਬਿਆਸ ਨੇ ਕਾਫੀ ਲੰਬਾ ਸਮਾਂ ਆਪਣਾ ਨਿਵਾਸ ਰੱਖਿਆ ਸੀ। ਰਾਜਾ ਤਾਰਾ ਚੰਦ ਅਤੇ ਯੁਵਰਾਜ ਦੀਪ ਚੰਦ ਨੇ ਇਸ ਸਥਾਨ ਤੇ ਇਨ੍ਹਾਂ ਫਕੀਰਾਂ ਤੋਂ ਮੋਹੜੀ ਗਡਵਾ ਕੇ ਨਵਾਂ ਨਗਰ ਵਸਾ ਕੇ ਆਪਣਾ ਨਿਵਾਸ ਬਣਾਇਆ। ਉਸ ਨੇ ਆਪਣੇ ਰਾਜ ਮਹਿਲ ਦਾ ਨਾਂ ਧੋਲਰ ਰਿਸ਼ੀ ਦੇ ਨਾਂ ’ਤੇ ਰੱਖਿਆ। ਸਮਾਂ ਬੀਤਣ ਤੋਂ ਬਾਅਦ ਇਸ ਬਿਆਸ ਗੁਫਾ ਦਾ ਨਾਂ ਵਿਗੜ ਕੇ ਬਿਲਾਸਪੁਰ ਪੈ ਗਿਆ। ਅੱਜ ਵੀ ਕੋਟ ਕਹਿਲੂਰ ਤੋਂ ਬਿਲਾਸਪੁਰ ਤਕ ਦੇ ਖੇਤਰ ਨੂੰ ਕਹਿਲੂਰ ਕਿਹਾ ਜਾਂਦਾ ਹੈ। ੧੭੦੭ ਬਿਕ੍ਰਮੀ ਵਿਚ ਰਾਜਾ ਤਾਰਾ ਚੰਦ ਆਪਣੀ ਰਾਜਧਾਨੀ ਕੋਟ ਕਹਿਲੂਰ ਤੋਂ ਬਦਲ ਕੇ

ਪੂਰੀ ਤਰ੍ਹਾਂ ਬਿਲਾਸਪੁਰ ਲੈ ਆਏ ਸਨ।

੧੭੨੨ ਬਿਕ੍ਰਮੀ ਵਿਚ ਬਿਲਾਸਪੁਰ ਦੇ ਰਾਜਾ ਦੀਪ ਚੰਦ ਦਾ ਦਿਹਾਂਤ ਹੋ ਗਿਆ। ਰਾਜਾ ਦੀਪ ਚੰਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪੱਕਾ ਸ਼ਰਧਾਲੂ ਸੀ। ਗੁਰੂ ਜੀ ਰਾਜਾ ਦੀਪ ਚੰਦ ਦੀ ਮਾਤਮ-ਪੁਰਸ਼ੀ 'ਤੇ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਸਮੇਤ ਗਏ। ਰਾਜਾ ਦੀਪ ਚੰਦ ਦੀ ਪਤਨੀ ਰਾਣੀ ਚੰਪਾ ਉਰਫ ਜਲਾਲ ਦੇਵੀ ਉਰਫ ਗੁਲਾਬ ਦੇਵੀ ਨੇ ਗੁਰੂ ਜੀ ਦੀ ਮਾਤਾ, ਮਾਤਾ ਨਾਨਕੀ ਜੀ ਪਾਸ ਜਾ ਫਰਿਆਦ ਕੀਤੀ ਕਿ ਗੁਰੂ ਜੀ ਦਾ ਉਨ੍ਹਾਂ ਦੀ ਰਿਆਸਤ ਨੂੰ ਬਹੁਤ ਆਸਰਾ ਹੈ, ਉਸ ਨੂੰ ਪਤਾ ਲੱਗਾ ਹੈ ਕਿ ਗੁਰੂ ਜੀ ਸ੍ਰੀ ਕੀਰਤਪੁਰ ਸਾਹਿਬ ਤੋਂ ਕਿਤੇ ਹੋਰ ਜਾ ਰਹੇ ਹਨ, ਜੇਕਰ ਕੀਰਤਪੁਰ ਸਾਹਿਬ ਵਿਚ ਜਗ੍ਹਾ ਦੀ ਕਮੀ ਹੈ ਤਾਂ ਗੁਰੂ ਜੀ ਨੂੰ ਨਵਾਂ ਪਿੰਡ ਵਸਾਉਣ ਲਈ ਉਨ੍ਹਾਂ ਦੀ ਰਿਆਸਤ ਵਿਚ ਜੋ ਜਗ੍ਹਾ ਚਾਹੀਦੀ ਹੈ ਲੈ ਲੈਣ ਪਰ ਉਹ ਬਿਲਾਸਪੁਰ ਰਿਆਸਤ ਛੱਡ ਕੇ ਨਾ ਜਾਣ। ਰਾਣੀ ਸੋਚਦੀ ਸੀ ਕਿ ਗੁਰੂ ਜੀ ਦੇ ਉਨ੍ਹਾਂ ਦੀ ਰਿਆਸਤ ਵਿਚ ਨਵਾਂ ਨਗਰ ਵਸਾਉਣ ਨਾਲ ਰਿਆਸਤ ਦੀ ਸੀਮਾ ਹੋਰ ਸੁਰੱਖਿਅਤ ਹੋ ਜਾਵੇਗੀ। ਗੁਰੂ ਜੀ ਨੇ ਰਾਣੀ ਦੀ ਬੇਨਤੀ ਨੂੰ ਪਰਵਾਨ ਕਰਦਿਆਂ ਬਾਂਗਰ ਦੇਸ਼ ਜਾਣ ਦਾ ਫੈਸਲਾ ਛੱਡ ਦਿੱਤਾ ਅਤੇ ੧੭੨੨ ਬਿਕ੍ਰਮੀ (੧੬੬੫ ਈ:) ਵਿਚ ਰਾਣੀ ਚੰਪਾ ਤੋਂ ਸਤਲੁਜ ਦਰਿਆ ਦੇ ਕੰਢੇ 'ਤੇ ਪਿੰਡ ਸਹੋਟਾ ਦੀ ਜੂਹ ਵਿਚ ਮਾਖੋਵਾਲ ਦਾ ਥੇਹ ਖਰੀਦ ਕੇ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਤੋਂ ਮੋਹੜੀ ਗਡਵਾ ਕੇ ਚੱਕ ਨਾਨਕੀ ਨਗਰ ਆਬਾਦ ਕੀਤਾ। ਇਹੋ ਨਗਰ ਬਾਅਦ ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੋਇਆ। ਸ੍ਰੀ ਅਨੰਦਪੁਰ ਸਾਹਿਬ ਦਾ ਆਪਣਾ ਕੁੱਲ ਰਕਬਾ ੮੬ ਹੈਕਟਰ ਹੈ। ਇਸ ਦੇ ਨਾਲ ਹੀ ਚੱਕ ਨਾਨਕੀ ਦਾ ੭੮ ਹੈਕਟਰ, ਸਹੋਟਾ ੧੪੬ ਹੈਕਟਰ, ਲੋਦੀਪੁਰ ੫੩੭ ਹੈਕਟਰ, ਮਟੌਰ ੨੦੮ ਹੈਕਟਰ, ਮੀਆਂਪੁਰ ੭੬ ਹੈਕਟਰ, ਅਗੰਮਪੁਰ ੧੨੪੭ ਹੈਕਟਰ ਵਿੱਚੋਂ ਵੀ ਥੋੜਾ-ਥੋੜਾ ਹਿੱਸਾ ਸ੍ਰੀ ਅਨੰਦਪੁਰ ਸਾਹਿਬ ਵਿਚ ਆਉਂਦਾ ਹੈ।

ਭਾਰਤ ਦਾ ਬਾਦਸ਼ਾਹ ਔਰੰਗਜ਼ੇਬ ਬਣਿਆ। ਉਹ ਕੱਟੜ ਸੁੰਨੀ ਮੁਸਲਮਾਨ ਸੀ ਅਤੇ ਉਹ ਸਾਰੇ ਹਿੰਦੋਸਤਾਨ ਨੂੰ 'ਦਾਰੁਲ-ਏ-ਇਸਲਾਮ' ਬਣਾਉਣਾ ਚਾਹੁੰਦਾ ਸੀ। ੧੭੨੨ ਬਿਕ੍ਰਮੀ ਵਿਚ ਬਾਦਸ਼ਾਹ ਔਰੰਗਜ਼ੇਬ ਨੇ ਹੁਕਮ ਜਾਰੀ ਕਰ ਕੇ ਗੈਰ-ਮੁਸਲਮਾਨਾਂ 'ਤੇ ੫% ਦੀ ਦਰ ਨਾਲ ਚੂੰਗੀ ਟੈਕਸ ਲਗਾ ਦਿੱਤਾ। ਔਰੰਗਜ਼ੇਬ ਨੇ ਹਿੰਦੂਆਂ 'ਤੇ ਦਿਵਾਲੀ ਅਤੇ ਹੋਲੀ ਮਨਾਉਣ ਦੀ ਪਾਬੰਦੀ ਲਗਾ ਦਿੱਤੀ। ਹਿੰਦੂਆਂ ਦੇ ਤੀਰਥ ਯਾਤਰਾਂ ਕਰਨ 'ਤੇ ਟੈਕਸ ਲਗਾ ਦਿੱਤਾ ਗਿਆ। ੧੭੨੬ ਬਿਕ੍ਰਮੀ ਵਿਚ ਹਿੰਦੂਆਂ ਦੇ ਮੰਦਰ ਅਤੇ ਸਿੱਖਿਆ ਕੇਂਦਰ ਢਾਹੁਣੇ ਸ਼ੁਰੂ ਕਰ ਦਿੱਤੇ ਗਏ। ਸਭ ਤੋਂ ਪਹਿਲਾਂ ਬਨਾਰਸ, ਮਥੁਰਾ ਅਤੇ ਫਿਰ ਹੋਰ ਪ੍ਰਾਚੀਨ ਮੰਦਰ ਢਾਹ ਕੇ ਮਸੀਤਾਂ ਉਸਾਰ ਦਿੱਤੀਆਂ ਗਈਆਂ। ੧੭੨੮ ਬਿਕ੍ਰਮੀ ਤਕ ਹੋਲੀ-ਹੋਲੀ ਹਿੰਦੂਆਂ ਨੂੰ ਸਰਕਾਰੀ

ਨੌਕਰੀਆਂ ਤੋਂ ਕੱਢਣਾ ਸ਼ੁਰੂ ਕਰ ਦਿੱਤਾ ਗਿਆ।

ਇਤਿਹਾਸਕਾਰ ਖਾਫੀ ਖਾਂ ਲਿਖਦਾ ਹੈ ਕਿ ਸਿੱਖੀ ਦੇ ਪ੍ਰਚਾਰ ਅਤੇ ਚੜ੍ਹਦੀ ਕਲਾ ਦੀਆਂ ਖ਼ਬਰਾਂ ਵੀ ਬਾਦਸ਼ਾਹ ਔਰੰਗਜ਼ੇਬ ਨੂੰ ਮਿਲੀਆਂ ਤਾਂ ਉਸ ਨੇ ਹੁਕਮ ਕਰ ਦਿੱਤਾ ਕਿ ਇਨ੍ਹਾਂ ਦੇ ਧਾਰਮਿਕ ਅਸਥਾਨ ਨਸ਼ਟ ਕਰ ਦਿੱਤੇ ਜਾਣ। ਗੁਰੂ-ਘਰ ਦੇ ਮਸੰਦਾਂ ਨੂੰ ਸ਼ਹਿਰ ਤੋਂ ਬਾਹਰ ਕੱਢ ਦਿੱਤਾ ਜਾਵੇ। ਇਸ ਸ਼ਾਹੀ ਫ਼ਰਮਾਨ ਨੂੰ ਅਮਲੀ ਰੂਪ ਦਿੰਦਿਆਂ ਸਰਹਿੰਦ ਦੇ ਪਰਗਣਾ ਖ਼ਿਜ਼ਰਾਬਾਦ ਦੇ ਬੂੜੀਆ ਨਾਮੀ ਸਥਾਨ 'ਤੇ ਬਣਿਆ ਗੁਰਦੁਆਰਾ ਸਾਹਿਬ ਢਾਹ ਕੇ ਉਸ ਥਾਂ 'ਤੇ ਮਸਜਿਦ ਤਾਮੀਰ ਕਰਵਾ ਦਿੱਤੀ। ਸੱਯਦ ਜ਼ਫਰ ਦਰਵੇਸ਼(ਨਕਸ਼ਬੰਦੀ) ਨੂੰ ਇਸ ਮਸਜਿਦ ਦਾ ਮੁੱਲਾਂ ਨਿਯੁਕਤ ਕਰ ਦਿੱਤਾ ਗਿਆ। ਸਿੱਖਾਂ ਵੱਲੋਂ ਜ਼ਫਰ ਦਰਵੇਸ਼ ਨੂੰ ਮਾਰ ਦਿੱਤਾ। ਸਰਕਾਰ ਨੇ ਸਿੱਖਾਂ ਵਿਰੁੱਧ ਹੋਰ ਸਖਤ ਕਾਰਵਾਈ ਸ਼ੁਰੂ ਕਰ ਦਿੱਤੀ ਗਈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਪਤਾ ਲੱਗਾ ਤਾਂ ਉਹ ਆਸਾਮ ਤੋਂ ਵਾਪਸ ਸ੍ਰੀ ਅਨੰਦਪੁਰ ਸਾਹਿਬ ਆ ਗਏ। ੧੭੨੯ ਬਿਕ੍ਰਮੀ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਬੁਲਾ ਲਿਆ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਲ ਗੁਰੂ ਗੋਬਿੰਦ ਰਾਇ ਜੀ ਦੀ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ। ਆਪ ਜੀ ਨੂੰ ਫ਼ਾਰਸੀ ਅੱਖਰਾਂ ਦੀ ਵਿੱਦਿਆ ਦੇਣ ਲਈ ਮੁਨਸ਼ੀ ਪੀਰ ਮੁਹੰਮਦ, ਬ੍ਰਿਜ ਭਾਸ਼ਾ ਦੀ ਸਿੱਖਿਆ ਲਈ ਸਾਹਿਬ ਚੰਦ, ਸੰਸਕ੍ਰਿਤ ਦੀ ਵਿੱਦਿਆ ਲਈ ਪੰਡਤ ਕਿਰਪਾ ਰਾਮ, ਗੁਰਮੁਖੀ ਲਈ ਭਾਈ ਹਰਜਸ ਰਾਇ, ਘੋੜਸਵਾਰੀ ਤੇ ਸ਼ਸਤਰ ਵਿੱਦਿਆ ਲਈ ਭਾਈ ਬਜਰ ਜੀ ਸ਼ਾਹਦਰਾ ਦੀ ਜ਼ਿੰਮੇਵਾਰੀ ਲਗਾਈ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਤੇ ਅਰਥ ਬੋਧ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪ ਕਰਵਾਇਆ।

ਔਰੰਗਜ਼ੇਬ ਦੇ ਹੁਕਮਾਂ ਨਾਲ ਸਭ ਤੋਂ ਪਹਿਲਾਂ ਕਸ਼ਮੀਰ ਦੇ ਸੂਬੇਦਾਰ ਇਫਤਾਰ ਖਾਂ ਨੇ ਹਿੰਦੂਆਂ 'ਤੇ ਜ਼ੁਲਮ ਢਾਹੁਣੇ ਸ਼ੁਰੂ ਕਰ ਦਿੱਤੇ, ਕਿਉਂਕਿ ਸਮਝਿਆ ਜਾਂਦਾ ਸੀ ਕਿ ਕਸ਼ਮੀਰ ਦੇ ਬ੍ਰਾਹਮਣ ਬਹੁਤ ਵਿਦਵਾਨ ਹਨ, ਜਿਨ੍ਹਾਂ ਤੋਂ ਸਾਰੇ ਭਾਰਤ ਦੇ ਬ੍ਰਾਹਮਣ ਸਿੱਖਿਆ ਪ੍ਰਾਪਤ ਕਰਦੇ ਸਨ। ਬਾਦਸ਼ਾਹ ਔਰੰਗਜ਼ੇਬ ਸਮਝਦਾ ਸੀ ਕਿ ਜੇਕਰ ਹਿੰਦੂਆਂ ਨੂੰ ਅਸਿੱਖਿਅਤ ਕਰ ਦਿੱਤਾ ਜਾਵੇ ਤਾਂ ਉਨ੍ਹਾਂ ਨੂੰ ਇਸਲਾਮ ਵਿਚ ਸ਼ਾਮਲ ਕਰਨਾ ਅਸਾਨ ਹੋ ਜਾਵੇਗਾ। ਕਸ਼ਮੀਰ ਵਿਚ ਜਿਹੜੇ ਹਿੰਦੂ ਇਸਲਾਮ ਧਾਰਨ ਕਰਨ ਤੋਂ ਨਾਂਹ-ਨੁੱਕਰ ਕਰਦੇ ਸਨ, ਉਨ੍ਹਾਂ 'ਤੇ ਤਰ੍ਹਾਂ-ਤਰ੍ਹਾਂ ਦੇ ਜ਼ੁਲਮ ਸ਼ੁਰੂ ਹੋ ਗਏ। ਦੁਖੀ ਹੋ ਕੇ ਪੰਡਿਤਾਂ ਦਾ ਇਕ ਵਫਦ ਹਿੰਦੂ ਪਹਾੜੀ ਰਾਜਿਆਂ ਪਾਸ ਮਦਦ ਦੀ ਪੁਕਾਰ ਲਈ ਆਇਆ। ਪਰ ਕਿਸੇ ਨੇ ਉਨ੍ਹਾਂ ਦਾ ਸਾਥ ਦੇਣਾ ਨਾ ਮੰਨਿਆ। ਅੰਤ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਰਨ ਵਿਚ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਫਰਿਆਦ ਕਰਨ ਦੀ ਯੋਜਨਾ ਬਣਾਈ। ਜਦੋਂ ਕਸ਼ਮੀਰ ਦੇ ਪੰਡਤ ਗੁਰੂ ਜੀ ਦੇ

ਦਰਬਾਰ ਵਿਚ ਫਰਿਆਦ ਲੈ ਕੇ ਆਏ ਉਸ ਸਮੇਂ ਬਾਲ ਗੋਬਿੰਦ ਰਾਏ ਜੀ ਹਾਲੇ ੯ ਸਾਲ ਦੇ ਹੀ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਸ਼ਮੀਰੀ ਪੰਡਤਾਂ 'ਤੇ ਹੋ ਰਹੇ ਜ਼ੁਲਮ ਦਾ ਡਟ ਕੇ ਵਿਰੋਧ ਕੀਤਾ, ਜਿਸ ਦੀ ਬਦੌਲਤ ਬਾਦਸ਼ਾਹ ਔਰੰਗਜ਼ੇਬ ਵੱਲੋਂ ਗੁਰੂ ਜੀ ਨੂੰ ੧੭੩੨ ਬਿਕ੍ਰਮੀ ਵਿਚ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦ ਕਰਵਾ ਦਿੱਤਾ ਗਿਆ। ਉੱਥੇ ਹਫੜਾ-ਦਫੜੀ ਮੱਚ ਗਈ। ਗੁਰੂ ਜੀ ਦਾ ਸਿੱਖ ਭਾਈ ਲੱਖੀ ਸ਼ਾਹ ਇਸ ਹਫੜਾ-ਦਫੜੀ ਵਿਚ ਗੁਰੂ ਜੀ ਦਾ ਧੜ ਅਤੇ ਭਾਈ ਜੈਤਾ ਜੀ ਗੁਰੂ ਦਾ ਸੀਸ ਉਠਾ ਕੇ ਲੈ ਗਏ। ਉੱਦੋਂ ਤੋਂ ਹੀ ਇਹ ਲੋਕਾਂ ਵਿਚ ਇਹ ਕਹਾਵਤ ਚੱਲੀ ਆ ਰਹੀ ਹੈ ਕਿ:

*ਚਲੋ ਚਲਾਈ ਹੋ ਰਹੀ ਗੜ ਗੜ ਉਖੜੇ ਮੇਘ,*
*ਲੱਖੀ ਨਿਗਾਹੀਆ ਲੈ ਗਏ ਤੂੰ ਖੜਾ ਤਮਾਸ਼ਾ ਵੇਖ।*

ਭਾਈ ਲੱਖੀ ਸ਼ਾਹ ਵਣਜਾਰੇ ਨੇ ਗੁਰੂ ਜੀ ਦਾ ਧੜ ਆਪਣੇ ਘਰ ਲਿਜਾ ਕੇ ਆਪਣੇ ਘਰ ਨੂੰ ਹੀ ਅੱਗ ਲਗਾ ਕੇ ਗੁਰੂ ਜੀ ਦੀ ਦੇਹ ਦਾ ਸਸਕਾਰ ਕਰ ਦਿੱਤਾ। ਗੁਰੂ ਜੀ ਦਾ ਸੀਸ ਭਾਈ ਜੈਤਾ ਜੀ ਇਕ ਚਾਦਰ ਵਿਚ ਲਪੇਟ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਪਹੁੰਚ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਵਿੱਤਰ ਸੀਸ ਦਾ ਬੜੇ ਸਤਿਕਾਰ ਨਾਲ ਸਸਕਾਰ ਕੀਤਾ ਅਤੇ ਭਾਈ ਜੈਤਾ ਜੀ ਦੀ ਇਸ ਬਹਾਦਰੀ ਕਾਰਨ ਉਨ੍ਹਾਂ ਨੂੰ 'ਰੰਘਰੇਟਾ ਗੁਰੂ ਕਾ ਬੇਟਾ' ਦਾ ਖ਼ਿਤਾਬ ਦਿੱਤਾ। ਇਸ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦੇ ਪ੍ਰਚਾਰ ਪ੍ਰਸਾਰ ਵਿਚ ਨਵੀਆਂ ਲੀਹਾਂ ਪਾ ਕੇ ਸਿੱਖਾਂ ਨੂੰ ਹਰ ਪੱਖ ਤੋਂ ਮਜ਼ਬੂਤ ਕਰਨ ਦੀਆਂ ਯੋਜਨਾਵਾਂ ਤਿਆਰ ਕੀਤੀਆਂ।

ਗੁਰੂ ਜੀ ਦੇ ਦੀਵਾਨ ਨੰਦ ਚੰਦ ਨੇ ਗੁਰੂ ਜੀ ਦੀ ਆਗਿਆ ਨਾਲ ਇਕ ਨਗਾਰਾ ਤਿਆਰ ਕਰਵਾਇਆ। ਇਸ ਨਗਾਰੇ ਦਾ ਨਾਂ ਗੁਰੂ ਜੀ ਨੇ 'ਰਣਜੀਤ ਨਗਾਰਾ' ਰੱਖਿਆ। ਸ੍ਰੀ ਗੁਰੂ ਗੋਬਿੰਦ ਰਾਏ(ਸਿੰਘ) ਜੀ ਨੇ ਅਸਾਮ ਦੇ ਰਾਜਾ ਰਤਨ ਰਾਇ ਦੀ ਮੌਜੂਦਗੀ ਵਿਚ 'ਰਣਜੀਤ ਨਗਾਰਾ' ਸਥਾਪਿਤ ਕੀਤਾ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਜਦੋਂ ਸ਼ਿਕਾਰ ਖੇਡਣ ਜਾਂਦੇ ਤਾਂ ਉਨ੍ਹਾਂ ਦੀ ਸਵਾਰੀ ਅੱਗੇ ਇਹ ਨਗਾਰਾ ਵਜਦਾ ਸੀ। ਮਸੰਦਾਂ ਦੇ ਮਨ ਵਿਚ ਇਹ ਡਰ ਪੈਦਾ ਹੋ ਗਿਆ ਸੀ ਕਿ ਨਗਾਰੇ ਦੇ ਵਜਾਉਣ ਨਾਲ ਸਥਾਨਕ ਰਾਜਿਆਂ ਦੇ ਮਨ ਵਿਚ ਵੈਰ ਦੀ ਭਾਵਨਾ ਪੈਦਾ ਹੋ ਸਕਦੀ ਹੈ। ਪਹਿਲੀ ਵਾਰ ਜਦੋਂ ਰਾਜਾ ਭੀਮ ਚੰਦ ਆਇਆ ਤਾਂ ਉਦੋਂ ਵੀ ਨਗਾਰਾ ਵਜ ਰਿਹਾ ਸੀ। ਜਦੋਂ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਰਬਾਰ ਵਿਚ ਆਉਂਦੇ ਤਾਂ ਨਗਾਰਾ ਵਜਦਾ ਸੀ। ਇਸ ਨਗਾਰੇ ਦੀ ਪਹਾੜੀ ਰਾਜਿਆਂ ਵਿਚ ਇਤਨੀ ਦਹਿਸ਼ਤ ਹੋ ਗਈ ਕਿ ਇਸ ਨੂੰ ਦੇਖ ਕੇ ਹੀ ਮੈਕਰੇਗਰ ਨੇ ਲਿੱਖ ਦਿੱਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵੱਖਰਾ ਰਾਜ ਕਾਇਮ ਕਰ ਲਿਆ ਸੀ।

ਤ੍ਰਿਪੁਰਾ ਦੇ ਰਾਜਾ ਰਤਨ ਰਾਇ ਦਾ ਪਿਤਾ ਰਾਮ ਰਾਇ ਸ੍ਰੀ ਗੁਰੂ ਤੇਗ ਬਹਾਦਰ

ਸਾਹਿਬ ਜੀ ਦਾ ਬਹੁਤ ਸ਼ਰਧਾਲੂ ਸਿੱਖ ਸੀ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਆਸਾਮ ਦੀ ਯਾਤਰਾ 'ਤੇ ਗਏ ਸਨ ਤਾਂ ਉਸ ਸਮੇਂ ਰਾਜੇ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਸੀ। ਜਦੋਂ ਰਤਨ ਰਾਇ ਵੱਡਾ ਹੋਇਆ ਅਤੇ ਉਸ ਨੂੰ ਮਾਲੂਮ ਹੋਇਆ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੋਂ ਬਾਅਦ ਉਨ੍ਹਾਂ ਦਾ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਗੱਦੀ 'ਤੇ ਬਿਰਾਜਮਾਨ ਹਨ ਤਾਂ ਉਹ ਦਰਸ਼ਨਾਂ ਲਈ ਸ੍ਰੀ ਅਨੰਦਪੁਰ ਸਾਹਿਬ ਆਇਆ। ਰਾਜਾ ਰਤਨ ਰਾਇ ਨੇ ਗੁਰੂ ਜੀ ਨੂੰ ਇਕ ਪ੍ਰਸਾਦੀ ਹਾਥੀ, ਵਧੀਆ ਨਸਲ ਦੇ ਪੰਜ ਘੋੜੇ ਅਤੇ ਕਈ ਸ਼ਸਤਰ ਭੇਟ ਕੀਤੇ। ਪ੍ਰਸਾਦੀ ਹਾਥੀ ਦੇ ਮੱਥੇ ਉੱਪਰ ਰੋਟੀ ਦੇ ਆਕਾਰ ਚਿੱਟਾ ਚੰਦ ਵਰਗਾ ਨਿਸ਼ਾਨ, ਸੁੰਡ ਦੀ ਨੋਕ ਤੋਂ ਲੈ ਕੇ ਪੂਛ ਦੇ ਸਿਰੇ ਤਕ ਸਫੈਦ ਰੇਖਾ ਸੀ। ਇਹ ਹਾਥੀ ਗੁਰੂ ਜੀ ਨੂੰ ਚੌਰ ਕਰਦਾ ਸੀ, ਰਾਤ ਸਮੇਂ ਮਸ਼ਾਲ ਲੈ ਕੇ ਗੁਰੂ ਜੀ ਦੇ ਅੱਗੇ-ਅੱਗੇ ਚਲਦਾ ਸੀ, ਚਲਾਏ ਹੋਏ ਤੀਰ ਚੁੱਕ ਲਿਆਉਂਦਾ ਸੀ ਅਤੇ ਜਲ ਨਾਲ ਗੁਰੂ ਜੀ ਦੇ ਚਰਨ ਧੋਂਦਾ ਸੀ। ਇਸ ਹਾਥੀ ਦੀਆਂ ਧੁੰਮਾਂ ਸਾਰੀਆਂ ਪਹਾੜੀ ਰਿਆਸਤਾਂ ਵਿਚ ਪੈ ਗਈਆਂ। ਬਿਲਾਸਪੁਰ ਦੇ ਰਾਜਾ ਭੀਮ ਚੰਦ ਦੇ ਮਨ ਵਿਚ ਇਸ ਹਾਥੀ ਨੂੰ ਪ੍ਰਾਪਤ ਕਰਨ ਦੀ ਇੱਛਾ ਪੈਦਾ ਹੋ ਗਈ। ਉਸ ਨੇ ਗੁਰੂ ਜੀ ਤੋਂ ਹਾਥੀ ਦੀ ਮੰਗ ਕੀਤੀ। ਗੁਰੂ ਜੀ ਨੇ ਇਸ ਹਾਥੀ ਨੂੰ ਦੇਣ ਤੋਂ ਇਨਕਾਰ ਕਰ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਮ ਅਤੇ ਤੇਗ ਦੀ ਸ਼ਕਤੀ ਨੂੰ ਭਲੀਭਾਂਤ ਪ੍ਰਯੋਗ ਕਰਨ ਦੀ ਮੁਹਾਰਤ ਰੱਖਦੇ ਸਨ। ਗੁਰੂ ਜੀ ਚਾਹੁੰਦੇ ਸਨ ਕਿ ਉਨ੍ਹਾਂ ਦੇ ਸਿੱਖ ਵੀ ਕਲਮ ਅਤੇ ਤੇਗ ਦੀ ਸ਼ਕਤੀ ਤੋਂ ਭਲੀ ਭਾਂਤ ਜਾਣੂ ਹੋਣ। ਇਹੋ ਕਾਰਨ ਹੈ ਕਿ ਜਿੱਥੇ ਗੁਰੂ ਜੀ ਨੇ ਦੇਸ਼ ਦੀ ਰੱਖਿਆ ਲਈ ਚੰਗੇ ਖੜਗਧਾਰੀ ਸੂਰਮੇ ਤਿਆਰ ਕਰ ਕੇ ਆਪਣੇ ਪਾਸ ਰੱਖੇ, ਉੱਥੇ ਨਾਲ ਹੀ ਸ਼ਾਸਤ੍ਰਵੇਤਾ ਵਿਦਵਾਨ ਕਲਮਧਾਰੀਆਂ ਨੂੰ ਵੀ ਬਹੁਤ ਆਦਰ-ਮਾਣ ਨਾਲ ਆਪਣੇ ਪਾਸ ਰੱਖਿਆ। ਦਰਅਸਲ ਗੁਰੂ ਜੀ ਖ਼ੁਦ ਉੱਚੀ ਸ਼ਖ਼ਸੀਅਤ ਦੇ ਗੁਰੂ, ਬੀਰ ਸੈਨਾਪਤੀ ਅਤੇ ਵਿਦਵਾਨ ਕਵੀ ਦਾ ਸੰਗਮ ਸਨ। ਗੁਰੂ ਜੀ ਨੇ ਖ਼ੁਦ ਕਲਮ ਵੀ ਚਲਾਈ ਅਤੇ ਤੇਗ ਵੀ ਵਾਹੀ। ਰੂਹਾਨੀ ਦਰਬਾਰ ਵੀ ਲਾਏ ਤੇ ਦੁਨਿਆਵੀ ਕਾਰ-ਵਿਹਾਰ ਵੀ ਚੰਗੀ ਤਰ੍ਹਾਂ ਚਲਾਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ 'ਤੇ ਬੈਠਣ ਤੋਂ ਦੋ-ਤਿੰਨ ਸਾਲ ਬਾਅਦ ਹੀ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਇਹ ਹੁਕਮ ਕੀਤਾ ਕਿ ਜੇ ਕਿਸੇ ਵੀ ਇਲਾਕੇ ਵਿਚ ਲਿਖਾਰੀ ਸਿੱਖ ਹੋਵੇ ਤਾਂ ਉਸ ਨੂੰ ਸ੍ਰੀ ਅਨੰਦਪੁਰ ਸਾਹਿਬ ਭੇਜ ਦਿੱਤਾ ਜਾਵੇ। ਇਸੇ ਤਰ੍ਹਾਂ ਗੁਰੂ ਜੀ ਨੇ ਹੋਰ ਵਿਦਵਾਨ ਸਾਹਿਤਕਾਰਾਂ ਨੂੰ ਚੰਗਾ ਮਿਹਨਤਾਨਾ ਦੇ ਕੇ ਸ੍ਰੀ ਅਨੰਦਪੁਰ ਸਾਹਿਬ ਮੰਗਵਾਉਣ ਦਾ ਪ੍ਰਬੰਧ ਕੀਤਾ। ਇਸ ਸੰਬੰਧ ਵਿਚ ਸ. ਕੇਸਰ ਸਿੰਘ ਛਿੱਬਰ ਬੰਸਾਵਲੀਨਾਮਾ ਦੇ ਦਸਵੇਂ ਚਰਣ ਵਿਚ ਲਿਖਦੇ ਹਨ ਕਿ:

*ਜੋ ਬ੍ਰਾਹਮਣ ਵਿਦਵਾਨ ਹੈ ਚੰਗਾ, ਸੋ ਭਿਜਵਾਣਾ।*

*ਜੋ ਖਰਚ ਲਗੇ ਸੋ ਗੁਰੂ ਕੇ, ਘਰੂੰ ਲਾਣਾ।*

ਇਸ ਸੱਦੇ ਅਨੁਸਾਰ ਬਹੁਤ ਸਾਰੇ ਵਿਦਵਾਨ ਕਵੀ-ਜਨ ਤੇ ਲਿਖਾਰੀ ਗੁਰੂ ਜੀ ਦੇ ਹਜ਼ੂਰ ਆ ਗਏ। ਸ੍ਰੀ ਅਨੰਦਪੁਰ ਸਾਹਿਬ ਵਿਖੇ ਰੌਣਕਾਂ ਲੱਗ ਗਈਆਂ। ਇਸ ਸਮੇਂ ਦੌਰਾਨ ਹੀ ੧੭੩੭ ਬਿਕ੍ਰਮੀ ਨੂੰ ਲਖਣ ਨੇ, ੧੭੪੧ ਬਿਕ੍ਰਮੀ ਨੂੰ ਤਨਸੁਖ ਨੇ 'ਹਿਤੋਪਦੇਸ਼' ਦਾ ਅਨੁਵਾਦ ਕੀਤਾ। ੧੭੪੦ ਬਿਕ੍ਰਮੀ ਨੂੰ ਕਵੀ ਗੋਪਾਲ ਵੱਲੋਂ ਲਿਖੀ 'ਮੋਹ ਮਰਦ ਰਾਜੇ ਦੀ ਕਥਾ' ਵੀ ਮਿਲਦੀ ਹੈ। ਕੁਝ ਹਾਲਾਤਾਂ ਦੇ ਅਨਕੂਲ ਗੁਰੂ ਜੀ ਨੂੰ ਕੁਝ ਸਮੇਂ ਪਾਉਂਟਾ ਸਾਹਿਬ ਵਿਖੇ ਟਿਕਾਣਾ ਕਰਨਾ ਪਿਆ। ਉੱਥੇ ਜਾ ਕੇ ਵੀ ਇਹ ਸਰਗਰਮੀਆਂ ਨਿਰੰਤਰ ਚਾਲੂ ਰਹੀਆਂ। ਕੁਝ ਸਮਾਂ ਬਾਅਦ ਜਦੋਂ ਗੁਰੂ ਜੀ ਵਾਪਸ ਸ੍ਰੀ ਅਨੰਦਪੁਰ ਸਾਹਿਬ ਪਰਤੇ ਤਾਂ ਉਨ੍ਹਾਂ ਨੇ ਸਾਹਿਤਕ ਕਾਰਜਾਂ ਦੀ ਯੋਜਨਾ ਬਣਾ ਕੇ ਪੂਰੇ ਜੋਸ਼ ਅਤੇ ਉਤਸ਼ਾਹ ਨਾਲ ਕਵੀ-ਜਨਾਂ ਨੂੰ ਇਕੱਠੇ ਕਰਨਾ ਸ਼ੁਰੂ ਕਰ ਦਿੱਤਾ। ਇਸ ਸਮੇਂ ਹੀ ੧੭੪੬ ਬਿਕ੍ਰਮੀ ਵਿਚ ਕਵੀ ਪ੍ਰਹਿਲਾਦ ਨੇ ਗੁਰੂ ਜੀ ਪਾਸ ਆ ਕੇ ਉਪਨਿਸ਼ਦਾਂ ਦਾ ਤਰਜ਼ਮਾ ਕਰਨਾ ਸ਼ੁਰੂ ਕੀਤਾ ਅਤੇ ਕਾਂਸ਼ੀਰਾਮ ਨੇ ਪਾਂਡਵ ਗੀਤਾ ਦਾ ਅਨੁਵਾਦ ਕੀਤਾ। ੧੭੫੦ ਤੋਂ ੧੭੫੩ ਬਿਕ੍ਰਮੀ ਤਕ ਮਹਾਂਭਾਰਤ ਦਾ ਅਨੁਵਾਦ ਕਰਵਾਏ ਜਾਣ ਦੇ ਵੀ ਲਿਖਤੀ ਪ੍ਰਮਾਣ ਮਿਲਦੇ ਹਨ। ਗੁਰੂ ਸਾਹਿਬ ਦੇ ਦਰਬਾਰ ਵਿਚ ਦਿੱਲੀ ਦਰਬਾਰ ਵੱਲੋਂ ਸਨਮਾਨਿਤ— ਆਲਮ, ਸੁਖਦੇਵ, ਬ੍ਰਿੰਦ ਚੰਦ, ਕਾਸ਼ੀ ਰਾਮ, ਕੁਵਰੇਸ਼, ਨੰਦ ਰਾਮ ਅਤੇ ਨੰਦ ਲਾਲ ਆਦਿ ਕਵੀ ਵੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਏ। ਹਰ ਕੋਈ ਵਿਦਵਾਨ ਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਕੇ ਫ਼ਖ਼ਰ ਮਹਿਸੂਸ ਕਰਦਾ ਸੀ। ਸਾਰੇ ਵਿਦਵਾਨ ਇਹ ਚੰਗੀ ਤਰ੍ਹਾਂ ਅਨੁਭਵ ਕਰ ਰਹੇ ਸਨ ਕਿ ਗੁਰੂ ਜੀ ਭਾਰਤੀ ਸੱਭਿਆਚਾਰ ਦੀ ਪੁਨਰ-ਸੁਰਜੀਤੀ ਲਈ ਸਾਹਿਤਕ ਕਾਰਜ ਕਰਵਾ ਕੇ ਨਵੇਂ ਇਨਕਲਾਬ ਦੀ ਬੁਨਿਆਦ ਰੱਖ ਰਹੇ ਹਨ। ਆਲਮ ਕਵੀ ਬਾਦਸ਼ਾਹ ਔਰੰਗਜ਼ੇਬ ਦੇ ਪੁੱਤਰ ਸ਼ਹਿਜ਼ਾਦਾ ਮੁਅਜ਼ਮ ਪਾਸ ਰਿਹਾ ਸੀ। ਉਹ ਆਪਣੇ ਤਜ਼ਰਬੇ ਤੋਂ ਕਹਿੰਦਾ ਹੈ ਕਿ ਜਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਕਵੀਆਂ ਨੂੰ ਹਰ ਰੋਜ਼ ਧਨ-ਦੌਲਤ ਨਾਲ ਮਾਲਾਮਾਲ ਕੀਤਾ ਜਾਂਦਾ ਹੈ, ਵੈਸਾ ਰਾਜਾ ਭੋਜ ਦੇ ਦਰਬਾਰ ਵਿਚ ਵੀ ਨਹੀਂ ਸੀ। ਉੱਥੇ ਕਦੀ-ਕਦੀ ਐਸਾ ਹੁੰਦਾ ਸੀ, ਇੱਥੇ ਗੁਰੂ-ਦਰਬਾਰ ਵਿਚ ਇਹ ਦਾਤਾਂ ਹਰ ਰੋਜ਼ ਵੰਡੀਆਂ ਜਾਂਦੀਆਂ ਹਨ:

*ਸ਼ੋਭਾ ਹੂੰ ਕੇ ਸਾਗਰ ਨਵਲ ਨੇਹ ਨਾਗਰ ਹੈ,*
*ਬਾਲੰ ਭੀਮ ਸਮ ਸ਼ੀਲ ਕਹਾਂ ਲੋ ਮਿਨਾਈਏ।*
*ਭੂਮ ਕੇ ਬਿਭੂਖਨ ਜੁ ਦੂਖਨ ਕੇ ਦੂਖਨ,*
*ਸਮੂਹ ਸੁਖ ਹੂੰ ਕੇ ਮੁਖ ਦੇਖੇ ਤੇ ਅਘਾਈਏ।*
*ਹਿੰਮਤ ਨਿਧਾਨ ਆਨ ਦਾਨ ਕੋ ਬਖਾਨੇ ਜਾਨੇ,*
*'ਆਲਮ' ਤਮਾਮ ਜਨਮ ਆਠੋ ਗੁਨ ਗਾਈਏ।*

*ਪ੍ਰਬਲ ਪ੍ਰਤਾਪੀ ਪਾਤਿਸਾਹੁ ਗੁਰੂ ਗੋਬਿੰਦ ਸਿੰਘ ਜੀ,*
*ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਏ।*

ਮੰਗਲ ਕਵੀ ਸ੍ਰੀ ਅਨੰਦਪੁਰ ਸਾਹਿਬ ਦੀ ਸਿਫਤ ਕਰਦਾ ਹੋਇਆ ਹੋਰ ਕਵੀਆਂ ਨੂੰ ਇੱਥੇ ਆਉਣਾ ਦਾ ਸੱਦਾ ਦਿੰਦਾ ਹੋਇਆ ਕਹਿੰਦਾ ਹੈ ਕਿ ਜੇਕਰ ਸੱਚ-ਮੁੱਚ ਹੀ ਕਵਿਤਾ ਦਾ ਤੇ ਜ਼ਿੰਦਗੀ ਦਾ ਅਨੰਦ ਲੈਣਾ ਹੈ ਤਾਂ ਸ੍ਰੀ ਅਨੰਦਪੁਰ ਸਾਹਿਬ ਪਹੁੰਚੋ:-

*ਪੂਰਨ ਪੁਰਖ ਅਵਤਾਰ ਅਨਿ ਲੀਨੀ ਆਪ,*
*ਜਾ ਕੇ ਦਰਬਾਰ ਮਨ ਚਿਤਵੈ ਸੋ ਪਾਈਏ।*
*ਘਟਿ ਘਟਿ ਬਾਸੀ ਅਬਿਨਾਸੀ ਨਾਮ ਜਾ ਕੋ ਜਗ,*
*ਕਰਤਾ ਕਰਨਹਾਰ ਸੋਈ ਦਿਖਰਾਈਏ।*
*ਨੌਮੇ ਗੁਰ ਨੰਦ, ਜਗ ਬੰਦ ਤੇਗ ਤਯਾਰ ਪੂਰੇ,*
*ਮੰਗਲ ਸੁ ਕਬਿ ਕਹਿ ਮੰਗਲ ਸੁਬਾਈਏ।*
*ਆਨੰਦ ਕੇ ਦਾਤਾ ਗੁਰੂ ਸਾਹਿਬ ਗੋਬਿੰਦ ਰਾਇ,*
*ਚਾਹੈ ਜੋ ਅਨੰਦ ਤੌ ਅਨੰਦਪੁਰੀ ਆਈਏ।*

੧੭੪੫ ਬਿਕ੍ਰਮੀ ਵਿਚ ਰਾਣੀ ਚੰਪਾ ਨੇ ਗੁਰੂ ਜੀ ਨੂੰ ਚਿੱਠੀ ਲਿਖ ਕੇ ਬੇਨਤੀ ਕੀਤੀ ਕਿ ਉਹ ਪਾਉਂਟਾ ਸਾਹਿਬ ਤੋਂ ਚੱਕ ਨਾਨਕੀ ਵਿਖੇ ਵਾਪਸ ਆ ਜਾਣ। ਗੁਰੂ ਜੀ ਦੇ ਵਾਪਸ ਆ ਜਾਣ 'ਤੇ ਰਾਣੀ ਚੰਪਾ ਗੁਰੂ ਜੀ ਦੇ ਦਰਸ਼ਨਾਂ ਲਈ ਆਈ ਅਤੇ ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਚੱਕ ਨਾਨਕੀ ਨਗਰ ਦੀ ਹਿਫਾਜ਼ਤ ਵਾਸਤੇ ਕਿਲ੍ਹੇ ਬਣਾਉਣਾ ਬਹੁਤ ਜ਼ਰੂਰੀ ਹੈ, ਕਿਉਂਕਿ ਨਗਰ ਦੀ ਆਬਾਦੀ ਦਿਨ-ਬ-ਦਿਨ ਸੰਘਣੀ ਹੁੰਦੀ ਜਾ ਰਹੀ ਸੀ। ਰਾਣੀ ਚੰਪਾ ਨੇ ਗੁਰੂ ਜੀ ਨਵੇਂ ਨਗਰ ਵਸਾਉਣ ਲਈ ਅਗੰਮਪੁਰ ਅਤੇ ਤਾਰਾਪੁਰ ਦੀ ਜ਼ਮੀਨ ਵੀ ਅਰਦਾਸ ਕਰਵਾ ਦਿੱਤੀ। ੧੭੪੬ ਬਿਕ੍ਰਮੀ ਵਿਚ ਗੁਰੂ ਜੀ ਨੇ ਸਭ ਤੋਂ ਪਹਿਲਾਂ ਦੋ ਦਰਿਆਵਾਂ ਦੇ ਵਿਚਕਾਰ ਖਾਲੀ ਥਾਂ ਵੇਖ ਕੇ ਅਨੰਦਗੜ੍ਹ ਦੀ ਉਸਾਰੀ ਕਰਵਾਉਣੀ ਸ਼ੁਰੂ ਕਰ ਦਿੱਤੀ। ੧੭੪੭ ਬਿਕ੍ਰਮੀ ਤਕ ਪੰਜ ਕਿਲ੍ਹੇ ਬਣ ਕੇ ਤਿਆਰ ਹੋ ਗਏ ਸਨ। ਸਿੱਖ ਵੀ ਸ਼ਸਤਰ ਚਲਾਉਣ ਦਾ ਅਭਿਆਸ ਕਰ ਕੇ ਚੰਗੇ ਯੋਧੇ ਬਣ ਗਏ ਸਨ। ਇਨ੍ਹਾਂ ਦਿਨਾਂ ਵਿਚ ਹੀ ਲਾਹੌਰ ਦੇ ਸੂਬੇਦਾਰ ਨੇ ਜੰਮੂ ਦੇ ਕਿਲ੍ਹੇਦਾਰ ਮੀਨ ਖਾਨ ਨੂੰ ਪਹਾੜੀ ਰਾਜਿਆਂ ਤੋਂ ਮਾਮਲਾ ਉਗਰਾਹੁਣ ਲਈ ਫੌਜ ਦੇ ਕੇ ਭੇਜ ਦਿੱਤਾ। ਬਿਲਾਸਪੁਰ ਦੇ ਰਾਜੇ ਭੀਮ ਚੰਦ ਨੇ ਮਾਮਲਾ ਦੇਣ ਤੋਂ ਇਨਕਾਰ ਕਰ ਦਿੱਤਾ ਅਤੇ ਗੁਰੂ ਜੀ ਤੋਂ ਮਦਦ ਮੰਗੀ। ਗੁਰੂ ਜੀ ਨੇ ਪਹਾੜੀ ਰਾਜਿਆਂ ਦੀ ਮਦਦ ਲਈ ਸਿੱਖਾਂ ਨੂੰ ਹੁਕਮ ਦਿੱਤਾ। ਗੁਰੂ ਸਾਹਿਬ ਨੇ ਸਿੱਖ ਯੋਧਿਆਂ ਦੀ ਅਗਵਾਈ ਆਪ ਕੀਤੀ। ਨਦੌਣ ਦੇ ਸਥਾਨ 'ਤੇ ਗੁਰੂ ਜੀ ਦੀ ਮੁਗ਼ਲ ਫੌਜਾਂ ਨਾਲ ਮੁਠਭੇੜ ਹੋਈ। ਜੰਮੂ ਦੇ ਰਾਜੇ ਦੀ ਬੁਰੀ ਤਰ੍ਹਾਂ ਹਾਰ ਹੋਈ। ੧੭੪੮ ਬਿਕ੍ਰਮੀ ਵਿਚ ਰਾਣੀ ਚੰਪਾ ਦੀ ਮੌਤ ਹੋ ਗਈ।

ਨਦੌਣ ਦੀ ਹਾਰ ਤੋਂ ਬਾਅਦ ਮੁਗਲ ਫੌਜਾਂ ਬਦਲਾ ਲੈਣ ਦੀ ਤਾਕ ਵਿਚ ਸਨ।

ਜਦੋਂ ਇਨ੍ਹਾਂ ਖ਼ਬਰਾਂ ਦਾ ਪਹਾੜੀ ਰਾਜਿਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਰਿਵਾਲਸਰ ਦੀ ਥਾਂ 'ਤੇ ਇਕੱਠ ਕੀਤਾ ਅਤੇ ਗੁਰੂ ਜੀ ਨੇ ਵੀ ਇਸ ਇਕੱਠ ਵਿਚ ਸ਼ਿਰਕਤ ਕੀਤੀ। ਗੁਰੂ ਜੀ ਨੇ ਪਹਾੜੀ ਰਾਜਿਆਂ ਨੂੰ ਇਕਜੁੱਟ ਹੋ ਕੇ ਜ਼ੁਲਮ ਵਿਰੁੱਧ ਡਟਣ ਦੀ ਪ੍ਰੇਰਣਾ ਕਰ ਕੇ ਉਨ੍ਹਾਂ ਦਾ ਸਾਥ ਦੇਣ ਦਾ ਭਰੋਸਾ ਦਿੱਤਾ। ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਕੁਝ ਸਮਾਂ ਬਾਅਦ ਰਾਜਾ ਭੀਮ ਚੰਦ ਦੀ ਮੌਤ ਹੋ ਗਈ ਅਤੇ ਉਸ ਦਾ ਪੁੱਤਰ ਅਜਮੇਰ ਚੰਦ ਰਿਆਸਤ ਦਾ ਰਾਜਾ ਬਣਿਆ।

ਰਾਜਾ ਅਜਮੇਰ ਚੰਦ ਨੇ ਕੁਝ ਪਹਾੜੀ ਰਾਜਿਆਂ ਨੂੰ ਨਾਲ ਰਲਾ ਕੇ ਗੁਰੂ ਜੀ ਦੇ ਵਿਰੁੱਧ ਸਾਜ਼ਿਸ਼ਾਂ ਘੜਨੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ ਲਾਹੌਰ ਦਰਬਾਰ ਤਕ ਪਹੁੰਚ ਕਰ ਕੇ ਵਜ਼ੀਰ ਪਰਮਾਨੰਦ ਨੂੰ ਲਾਹੌਰ ਭੇਜ ਕੇ ਗੁਰੂ ਜੀ 'ਤੇ ਹਮਲਾ ਕਰਨ ਵਾਸਤੇ ਅਰਜ਼ ਕੀਤੀ। ਪਹਾੜੀ ਰਾਜਿਆਂ ਦੀ ਚੁੱਕ ਵਿਚ ਆ ਕੇ ਲਾਹੌਰ ਦੇ ਸੂਬੇਦਾਰ ਦਿਲਾਵਰ ਖਾਂ ਨੇ ਆਪਣੇ ਪੁੱਤਰ ਦੀ ਕਮਾਂਡ ਵਿਚ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਲਈ ਫੌਜ ਭੇਜ ਦਿੱਤੀ। ਮੁਗ਼ਲ ਸੈਨਾ ਦਾ ਇਹ ਹਮਲਾ ਨਕਾਮ ਹੋ ਗਿਆ, ਜਿਸ ਨਾਲ ਸਿੱਖਾਂ ਦੇ ਹੌਂਸਲੇ ਹੋਰ ਵੀ ਵਧ ਗਏ। ਇਸ ਹਮਲੇ ਦੇ ਨਾਕਾਮ ਹੋ ਜਾਣ 'ਤੇ ਕਿਸੇ ਦੀ ਵੀ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਦੀ ਹਿੰਮਤ ਨਾ ਪਈ। ਸ੍ਰੀ ਅਨੰਦਪੁਰ ਸਾਹਿਬ ਵਿਖੇ ਫਿਰ ਤੋਂ ਅਮਨ-ਅਮਾਨ ਕਾਇਮ ਹੋ ਗਿਆ।

ਉਸ ਸਮੇਂ ਵਿਚ ਵੱਖ-ਵੱਖ ਇਲਾਕਿਆਂ ਵਿਚ ਮਸੰਦ ਸਿੱਖੀ ਦਾ ਪ੍ਰਚਾਰ ਕਰਿਆ ਕਰਦੇ ਸਨ ਅਤੇ ਦਸਵੰਧ ਇਕੱਠਾ ਕਰ ਕੇ ਗੁਰੂ ਜੀ ਪਾਸ ਪਹੁੰਚਾਇਆ ਕਰਦੇ ਸਨ। ਗੁਰੂ ਜੀ ਪਾਸ ਸੰਗਤਾਂ ਵੱਲੋਂ ਮਸੰਦਾਂ ਦੇ ਖ਼ਿਲਾਫ਼ ਸ਼ਿਕਾਇਤਾਂ ਪੁੱਜ ਰਹੀਆਂ ਸਨ। ਗੁਰੂ ਜੀ ਨੇ ਮਸੰਦਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਬੁਲਾਇਆ ਅਤੇ ਉਨ੍ਹਾਂ ਦੀ ਪਰਖ ਕਰ ਕੇ ਚੰਗੇ ਮਸੰਦਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਆ ਅਤੇ ਕਸੂਰਵਾਰ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ। ਇਸ ਦੇ ਨਾਲ ਹੀ ਗੁਰੂ ਜੀ ਨੇ 'ਮਸੰਦ ਪ੍ਰਥਾ' ਖਤਮ ਕਰਨ ਦਾ ਐਲਾਨ ਵੀ ਕਰ ਦਿੱਤਾ। ਗੁਰੂ ਸਾਹਿਬ ਨੇ ਸਾਰੇ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਵੈਸਾਖੀ 'ਤੇ ਸ੍ਰੀ ਅਨੰਦਪੁਰ ਸਾਹਿਬ ਪੁੱਜਣ ਦਾ ਅਦੇਸ਼ ਦਿੱਤਾ। ੧੭੫੬ ਬਿਕ੍ਰਮੀ ਦੀ ਵੈਸਾਖੀ (੧੬੯੯ ਈ:) ਵਾਲੇ ਦਿਨ ਕੇਸਗੜ੍ਹ ਸਾਹਿਬ ਵਾਲੇ ਸਥਾਨ 'ਤੇ ਸੰਗਤਾਂ ਦਾ ਭਾਰੀ ਇਕੱਠ ਹੋ ਗਿਆ। ਗੁਰੂ ਜੀ ਪਾਠ, ਕਥਾ-ਕੀਰਤਨ ਤੋਂ ਬਾਅਦ ਨੇੜੇ ਹੀ ਬਣਾਏ ਵਿਸ਼ੇਸ਼ ਤੰਬੂ ਵਿਚ ਗਏ ਅਤੇ ਕੁਝ ਸਮਾਂ ਬਾਅਦ ਹੱਥ ਵਿਚ ਨੰਗੀ ਕਿਰਪਾਨ ਲੈ ਕੇ ਪ੍ਰਚੰਡ ਵੀਰ ਰੂਪ ਵਿਚ ਮੰਚ 'ਤੇ ਆਏ ਅਤੇ ਸੰਗਤਾਂ ਨੂੰ ਸੰਬੋਧਨ ਹੋ ਕੇ ਕਿਹਾ ਕਿ, "ਅੱਜ ਮੇਰੀ ਕਿਰਪਾਨ ਨੂੰ ਸਿਰਾਂ ਦੀ ਲੋੜ ਹੈ, ਕੋਈ ਸਿੱਖ ਆਵੇ ਤੇ ਆਪਣਾ ਸੀਸ ਭੇਟ ਕਰੇ।" 'ਗੁਰਬਿਲਾਸ' ਕ੍ਰਿਤ ਕੁਇਰ ਸਿੰਘ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਕਿਰਪਾਨ ਸੂਤ ਸਿਰ ਮੰਗੇ ਸਨ ਤਾਂ ਇਹ ਕਿਹਾ ਸੀ:

*ਸਨਮੁਖ ਸਿਖ ਹੈ ਕੋਈ। ਸੀਸ ਭੇਟ ਗੁਰ ਦੇਵੇ ਕੋਈ।*

ਸਾਰੇ ਪੰਡਾਲ ਵਿਚ ਚੁੱਪ ਛਾ ਗਈ। ਕੁਝ ਸਮਾਂ ਬਾਅਦ ਅਖੌਤੀ ਖੱਤਰੀ ਬਰਾਦਰੀ ਨਾਲ ਸੰਬੰਧਿਤ ਭਾਈ ਦਇਆ ਰਾਮ ਹੱਥ ਜੋੜ ਕੇ ਸੀਸ ਭੇਟ ਕਰਨ ਲਈ ਉੱਠ ਖੜਾ ਹੋਇਆ। ਭਾਈ ਦਇਆ ਰਾਮ ਜੀ ਭਾਈ ਪਾਰੋ ਜੁਲਕਾ ਜੀ ਦੀ ਬੰਸ ਵਿੱਚੋਂ ਸਨ। 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ ਉਨ੍ਹਾ ਨੂੰ ਸੋਫਤੀ ਗੋਤ ਦੇ ਦੱਸਿਆ ਹੈ। ਭਾਈ ਪਾਰੋ ਜੁਲਕਾ ਜੀ ਦੀ ਬੰਸ ਵਿੱਚੋਂ ਭਾਈ ਮਈਆ ਰਾਮ ਜੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਸਿੱਖੀ ਦਾ ਪ੍ਰਚਾਰ ਕਰਿਆ ਕਰਦੇ ਸਨ। ਭਾਈ ਮਈਆ ਰਾਮ ਜੀ ਦੀ ਸ਼ਾਦੀ ਭਾਈ ਸੁਧਾ ਸਿੰਘ ਦੀ ਸਪੁੱਤਰੀ ਬੀਬੀ ਸੋਭਾ ਦੇਈ ਨਾਲ ਹੋਈ। ਇਹ ਪਰਵਾਰ ਲਾਹੌਰ ਵਿਖੇ ਜਾ ਕੇ ਆਬਾਦ ਹੋ ਗਿਆ ਸੀ। ਇੱਥੇ ਹੀ ਇਨ੍ਹਾਂ ਦੇ ਘਰ ਭਾਈ ਦਇਆ ਰਾਮ ਜੀ ਦਾ ਜਨਮ ਹੋਇਆ। ਭਾਈ ਦਇਆ ਰਾਮ ਜੀ ਬਚਪਨ ਤੋਂ ਹੀ ਮਾਤਾ-ਪਿਤਾ ਨਾਲ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਜਾਇਆ ਕਰਦੇ ਸਨ। ਭਾਈ ਦਇਆ ਰਾਮ ਜੀ ਦੀ ਸ਼ਾਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਨਕਾ ਪਿੰਡ ਡੇਰਾ ਚਾਹਲ (ਪਾਕਿਸਤਾਨ) ਦੇ ਵਸਨੀਕ ਭਾਈ ਹਕੀਕਤ ਚੰਦ ਤੇ ਮਾਤਾ ਹਰੀਦੇਈ ਦੀ ਸਪੁੱਤਰੀ ਬੀਬੀ ਦਿਆਲੀ ਜੀ ਨਾਲ ਹੋਈ। ਗੁਰੂ ਜੀ ਭਾਈ ਦਇਆ ਰਾਮ ਜੀ ਨੂੰ ਤੰਬੂ ਵਿਚ ਲੈ ਗਏ।

ਕੁਝ ਸਮਾਂ ਬਾਅਦ ਗੁਰੂ ਜੀ ਹੱਥ ਵਿਚ ਖ਼ੂਨ ਨਾਲ ਲੱਥਪਥ ਕਿਰਪਾਨ ਫੜੀ ਫਿਰ ਮੰਚ 'ਤੇ ਆਏ ਅਤੇ ਫਿਰ ਤੋਂ ਸਿਰ ਦੀ ਮੰਗ ਕੀਤੀ। ਅਖੌਤੀ ਜੱਟ ਬਰਾਦਰੀ ਨਾਲ ਸੰਬੰਧਿਤ ਭਾਈ ਧਰਮ ਚੰਦ ਜੀ ਸੀਸ ਭੇਟ ਕਰਨ ਲਈ ਉੱਠ ਖੜ੍ਹੇ ਹੋਏ। ਇਹ ਹਸਤਨਾਪੁਰ ਤੋਂ ਆਏ ਸੀ। ਇਨ੍ਹਾਂ ਦੇ ਪਰਵਾਰ ਦਾ ਸੰਬੰਧ ਬਰਨਾਲਾ ਨੇੜੇ ਪਿੰਡ ਸੇਖੇ ਦੇ ਜਵੰਦੇ ਗੋਤ ਦੇ ਸਰਦਾਰ ਤ੍ਰਿਲੋਕੇ ਨਾਲ ਦੱਸਿਆ ਜਾਂਦਾ ਹੈ। ਸੇਖੇ ਪਿੰਡ ਦੇ ਆਲੇ-ਦੁਆਲੇ ਜਵੰਦੇ ਜੱਟਾਂ ਦੇ ੨੨ ਪਿੰਡ ਸਨ। ਕਿਸੇ ਕੁਦਰਤੀ ਆਫਤ ਕਾਰਨ ਜਾਂ ਕਿਸੇ ਹਮਲੇ ਦੇ ਕਾਰਨ ਇਹ ਪਿੰਡ ਤਬਾਹ ਹੋ ਗਏ ਸਨ ਜਿਸ ਕਾਰਨ ਇੱਥੋਂ ਦੇ ਬਹੁਤ ਸਾਰੇ ਵਸਨੀਕ ਇੱਥੋਂ ਉਠ ਕੇ ਹਸਤਨਾਪੁਰ (ਸੈਫਪੁਰ), ਮੇਰਠ, ਯੂ.ਪੀ. ਦੇ ਇਲਾਕੇ ਵਿਚ ਚਲੇ ਗਏ ਸਨ।

ਗੁਰੂ ਜੀ ਨੇ ਤੰਬੂ ਤੋਂ ਬਾਹਰ ਆ ਕੇ ਤੀਸਰੀ ਵਾਰ ਫਿਰ ਸੀਸ ਦੀ ਮੰਗ ਕੀਤੀ। ਇਸ ਵਾਰ ਅਖੌਤੀ ਨਾਈ ਬਰਾਦਰੀ ਨਾਲ ਸੰਬੰਧਿਤ ਭਾਈ ਸਾਹਿਬ ਚੰਦ ਸੀਸ ਭੇਟ ਕਰਨ ਲਈ ਹਾਜ਼ਰ ਹੋਏ। ਇਹ ਬਿਦਰ ਤੋਂ ਆਏ ਸਨ। 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ ਭਾਈ ਸਾਹਿਬ ਚੰਦ ਦੇ ਪਰਵਾਰ ਦਾ ਪਿਛੋਕੜ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਨੰਗਲ ਸ਼ਹੀਦਾਂ ਨਾਲ ਜੋੜਿਆ ਹੈ।

ਚੌਥੀ ਵਾਰ ਗੁਰੂ ਜੀ ਦੀ ਮੰਗ 'ਤੇ ਅਖੌਤੀ ਝਿਉਰ ਬਰਾਦਰੀ ਨਾਲ ਸੰਬੰਧਿਤ ਭਾਈ ਜੋਤੀ ਰਾਮ ਉਰਫ ਗੁਲਜਾਰੀ ਅਤੇ ਮਾਤੋ ਰਾਮੋ ਜੀ ਉਰਫ ਧੰਨੋ ਜੀ ਦਾ ਪੁੱਤਰ ਭਾਈ ਹਿੰਮਤ ਰਾਏ ਜੀ ਸੀਸ ਭੇਟ ਕਰਨ ਲਈ ਗੁਰੂ ਜੀ ਪਾਸ ਆ ਹਾਜ਼ਰ ਹੋਏ।

ਇਹ ਪੁਰੀ (ਜਗਨਨਾਥ) ਤੋਂ ਆਏ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਪਰਵਾਰ ਦਾ ਸੰਬੰਧ ਪਟਿਆਲਾ ਰਿਆਸਤ ਦੇ ਪਿੰਡ ਸੰਗਤਪੁਰਾ ਨਾਲ ਦੱਸਿਆ ਹੈ। ਅੱਜਕਲ ਇਹ ਪਿੰਡ ਸੰਗਰੂਰ ਜ਼ਿਲ੍ਹੇ ਵਿਚ ਹੈ। ਪਿੰਡ ਵਾਲਿਆਂ ਦੇ ਦੱਸਣ ਅਨੁਸਾਰ ਭਾਈ ਹਿੰਮਤ ਰਾਏ ਜੀ ਦੀ ਉਮਰ ਛੋਟੀ ਹੀ ਸੀ ਜਦੋਂ ਇਨ੍ਹਾਂ ਦੇ ਮਾਤਾ-ਪਿਤਾ ਅਕਾਲ ਚਲਾਣਾ ਕਰ ਗਏ ਸਨ। ਭਾਈ ਹਿੰਮਤ ਰਾਏ ਕੋਈ ਸਹਾਰਾ ਨਾ ਹੋਣ ਕਰਕੇ ਬਾਹਰ ਰਹਿੰਦੇ ਹੋਏ ਨਾਨਕ ਨਾਮ ਲੇਵਾ ਸਿੱਖਾਂ ਪਾਸ ਬਿਦਰ, ਉੜੀਸਾ ਅਤੇ ਜਗਨਨਾਥ ਪੁਰੀ ਰਹਿਣ ਲੱਗ ਪਏ ਸਨ।

ਗੁਰੂ ਜੀ ਦੇ ਪੰਜਵੀਂ ਵਾਰ ਮੰਗ ਕਰਨ 'ਤੇ ਅਖੌਤੀ ਛੀਂਬਾ ਬਰਾਦਰੀ ਨਾਲ ਸੰਬੰਧਿਤ ਭਾਈ ਤੀਰਥਰਾਮ ਉਰਫ ਤੀਰਥਚੰਦ ਅਤੇ ਮਾਤਾ ਸੁਖਦੇਵੀ ਉਰਫ ਦੇਵਾਂਬਾਈ ਦੇ ਪੁੱਤਰ ਭਾਈ ਮੋਹਕਮ ਚੰਦ ਸੀਸ ਭੇਟ ਕਰਨ ਲਈ ਆਏ। ਇਹ ਦਵਾਰਕਾ ਤੋਂ ਆਏ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਪਰਵਾਰ ਦਾ ਪਿਛੋਕੜ ਬੂੜੀਏ ਪਿੰਡ ਦਾ ਦੱਸਿਆ ਹੈ।

ਕੁਝ ਸਮਾਂ ਬਾਅਦ ਗੁਰੂ ਜੀ ਨੇ ਸੀਸ ਭੇਟ ਕਰਨ ਵਾਲੇ ਪੰਜਾਂ ਸਿੱਖਾਂ ਨੂੰ ਨਵੇਂ ਸੁੰਦਰ ਬਸਤਰ ਪਹਿਨਾ ਕੇ ਅਤੇ ਨਵੇਂ ਸ਼ਸਤਰ ਧਾਰਨ ਕਰਵਾ ਕੇ ਸੰਗਤ ਦੇ ਸਨਮੁਖ ਲੈ ਆਂਦਾ। ਗੁਰੂ ਜੀ ਨੇ ਇਕ ਸਰਬਲੋਹ ਦੇ ਬਾਟੇ ਵਿਚ 'ਅੰਮ੍ਰਿਤ' ਤਿਆਰ ਕਰਨਾ ਸ਼ੁਰੂ ਕੀਤਾ। ਇਹ ਅੰਮ੍ਰਿਤ ਸਭ ਤੋਂ ਪਹਿਲਾਂ ਗੁਰੂ ਜੀ ਨੇ ਪੰਜਾਂ ਸਿੱਖਾਂ ਨੂੰ ਛਕਾ ਕੇ, ਫਿਰ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਛਕਿਆ। ਉਸ ਦਿਨ ਇਨ੍ਹਾਂ ਪੰਜਾਂ ਸਿੱਖਾਂ ਦੇ ਰੂਪ ਵਿਚ ਖਾਲਸੇ ਦਾ ਜਨਮ ਹੋਇਆ। ਗੁਰੂ ਜੀ ਨੇ ਇਨ੍ਹਾਂ ਸਾਰਿਆਂ ਨੂੰ ਜਾਤ-ਪਾਤ ਦੇ ਬੰਧਨਾਂ 'ਚੋਂ ਮੁਕਤ ਕਰ ਕੇ ਇਨ੍ਹਾਂ ਸਾਰਿਆਂ ਦੇ ਨਾਂ ਨਾਲ 'ਸਿੰਘ' ਸ਼ਬਦ ਲਾਇਆ। ਗੁਰੂ ਜੀ ਨੇ ਸਾਰੇ ਭੇਦ-ਭਾਵਾਂ ਨੂੰ ਮਿਟਾ ਕੇ ਸਾਰੀ ਮਨੁੱਖਤਾ ਨੂੰ ਇਕ ਸਮਾਨ ਸਮਝਣ, ਆਤਮ-ਗੌਰਵ ਦੀ ਭਾਵਨਾ ਨੂੰ ਸਦਾ ਕਾਇਮ ਰੱਖਣ ਅਤੇ ਸਦਾ ਧਰਮ-ਯੁੱਧ ਲਈ ਤਿਅਰ-ਬਰ-ਤਿਆਰ ਰਹਿਣ ਦਾ ਉਪਦੇਸ਼ ਦਿੱਤਾ। ਗੁਰੂ ਜੀ ਨੇ ਖਾਲਸੇ ਲਈ ਪੰਜ ਕਕਾਰ- ਕਿਰਪਾਨ, ਕੇਸ, ਕੜਾ, ਕੰਘਾ ਅਤੇ ਕਛਹਿਰਾ ਦੀ ਰਹਿਤ ਦੇ ਨਾਲ ਮਾੜੇ ਕਰਮਾਂ ਤੋਂ ਦੂਰ ਰਹਿਣ ਅਤੇ ਚੰਗੇ ਕੰਮਾਂ 'ਤੇ ਡਟ ਕੇ ਪਹਿਰਾ ਦੇਣ ਦੀ ਰਹਿਤ ਤਿਆਰ ਕਰ ਦਿੱਤੀ। ਦੇਸ਼ ਦੇ ਜ਼ਾਲਮ ਸ਼ਾਸਕਾਂ ਦਾ ਜ਼ੁਲਮ ਸਹਿ-ਸਹਿ ਕੇ ਸਾਹ-ਸਤਹੀਣ ਹੋ ਚੁੱਕੀ ਲੋਕਾਈ ਵਿਚ ਗੁਰੂ ਜੀ ਨੇ ਨਵੀਂ ਤਾਕਤ ਭਰ ਦਿੱਤੀ। ਇਸ ਨਾਲ ਭਾਰਤੀਆਂ ਦੀ ਗ਼ੁਲਾਮ ਮਾਨਸਿਕਤਾ ਚੜ੍ਹਦੀ ਕਲਾ ਵਿਚ ਬਦਲ ਗਈ ਅਤੇ ਜ਼ਾਲਮ ਪ੍ਰਸ਼ਾਸਕਾਂ ਵਿਰੁੱਧ ਜਨ ਸੰਘਰਸ਼ ਉੱਠ ਖੜ੍ਹਾ ਹੋਇਆ। ਇਸ ਦਿਨ ਤੋਂ ਬਾਅਦ ਆਗਾਮੀ ਇਤਿਹਾਸ ਦੀ ਨੁਹਾਰ ਬਦਲ ਗਈ। ਉਸ ਦਿਨ ਤੋਂ ਸਿੱਖ ਇਤਿਹਾਸ ਵਿਚ ਵੈਸਾਖੀ ਦਾ ਦਿਨ ਖਾਲਸੇ ਦੇ ਜਨਮ ਦਿਨ ਵਜੋਂ ਮਨਾਇਆ ਜਾਂਦਾ ਹੈ।

'ਗੁਰ ਬਿਲਾਸ' ਅਨੁਸਾਰ ਗੁਰੂ ਜੀ ਨੇ ਕਿਹਾ- ਸਦਾ ਉੱਜਲ ਬਸਤਰ ਪਹਿਨਣਾ,

ਅਲਪ ਅਹਾਰ, ਕੇਸਾਂ ਦੀ ਸੰਭਾਲ ਕਰਨੀ ਅਤੇ

*-ਦਿਜੈ ਦਾਨ ਭੁਖੈ, ਲਹੋ ਜਾਇ ਪਯਾਰੇ।*
*ਦਿਵਾਨੰ ਲਗਾਵੈ, ਸੁਨੇ ਸ਼ਬਦ ਸਾਰੇ।*
*ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗ।*
*-ਜਹਾਂ ਧਰਮ ਸਾਲਾ ਤਹਾਂ ਨੀਤ ਜੈਯੇ।*
*ਗੁਰ ਦਰਸ ਕੀਜੈ, ਮਹਾ ਸੁਖ ਪੈਯੈ।*
*ਜਪੋ ਵਾਹਿਗੁਰੂ ਜਾਪ ਚੀਤੇ ਸਦਾ ਹੀ।*
*ਸਦਾ ਨਾਮ ਲੀਜੈ, ਗੁਰੂ ਗਤਿ ਗਾਹਿ।*

ਖਾਲਸੇ ਦੀ ਸਾਜਨਾ ਦੇ ਨਾਲ ਪੰਜਾਬ ਵਿਚ ਇਕ ਨਵੀਂ ਲਹਿਰ ਦਾ ਵਿਕਾਸ ਹੋਣਾ ਸ਼ੁਰੂ ਹੋ ਗਿਆ। ਇਹ ਨਵੀਂ ਲਹਿਰ ਰਾਜਨੀਤਕ ਲੋਕਾਂ ਨੂੰ ਖ਼ਤਰਾ ਜਾਪਣ ਲੱਗ ਪਈ। ਸ੍ਰੀ ਅਨੰਦਪੁਰ ਸਾਹਿਬ ਨਗਰ ਉਸ ਦਿਨ ਤੋਂ ਖਾਲਸੇ ਦੀ ਜਨਮ-ਭੂਮੀ ਵਜੋਂ ਪ੍ਰਸਿੱਧ ਹੈ। ਵੈਸਾਖੀ ਸਮੇਂ ਬੁਲਾਏ ਗਏ ਇਕੱਠ ਦੀ ਖ਼ਬਰ ਸਰਕਾਰੀ 'ਵਾਕਏ ਨਵੀਸਾਂ' ਨੇ ਜੋ ਉਸ ਸਮੇਂ ਦੀਵਾਨ ਵਿਚ ਮੌਜੂਦ ਸਨ, ਲਿਖ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਭੇਜ ਦਿੱਤੀ। ਇਸ ਦਾ ਜ਼ਿਕਰ ਫ਼ਾਰਸੀ ਲਿਖਤ ਤਾਰੀਖ; ਕ੍ਰਿਤ ਮੁਨਸ਼ੀ ਗ਼ੁਲਾਮ ਮਹਈਯੁੱਦੀਨ ਵਿਚ ਕੀਤਾ ਗਿਆ ਹੈ ਕਿ, "ਅੱਜ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਇਸ ਪ੍ਰਕਾਰ ਐਲਾਨ ਕੀਤਾ ਹੈ ਕਿ ਸਾਰੇ ਲੋਕ ਧਰਮ ਵਾਲੇ ਹੋ ਜਾਣ ਤਾਂ ਜੋ ਦਵੈਤ ਵਿੱਚੋਂ ਉਠ ਜਾਵੇ। ਚਾਰੇ ਵਰਣ ਹਿੰਦੂਆਂ ਦੇ, ਜੈਸਾ ਕਿ ਬ੍ਰਾਹਮਣ, ਛਤ੍ਰੀ, ਵੈਸ਼, ਸ਼ੂਦਰ ਹਰ ਇਕ ਦਾ ਵੱਖ-ਵੱਖ ਧਰਮ ਸ਼ਾਸਤ੍ਰ ਨੀਯਤ ਹੈ, ਉਹ ਉਨ੍ਹਾਂ ਨੂੰ ਤਿਆਗ ਕੇ ਇਕ ਪ੍ਰੇਮ ਦਾ ਪੰਥ ਅੰਗੀਕਾਰ ਕਰਨ, ਆਪੋ ਵਿਚ ਭਾਈ ਬਣ ਜਾਣ ਅਤੇ ਇਕ ਆਦਮੀ ਦੂਜੇ ਆਦਮੀ ਤੋਂ ਆਪਣੇ ਆਪ ਨੂੰ ਵੱਡਾ ਖਿਆਲ ਨ ਕਰੇ।... ਅੰਮ੍ਰਿਤ-ਪਾਨ ਕਰ ਕੇ ਚਾਰੇ ਵਰਨਾਂ ਦੇ ਆਦਮੀ ਇੱਕੋ ਬਰਤਨ ਵਿਚ ਭੋਜਣ ਖਾਣ ਅਤੇ ਇੱਕ-ਦੂਜੇ ਤੋਂ ਘ੍ਰਿਣਾ ਨਾ ਕਰਨ। ਇਸ ਪ੍ਰਕਾਰ ਦੇ ਬਹੁਤ ਸਾਰੇ ਉਪਦੇਸ਼ ਕਥਨ ਕੀਤੇ ਜਦ ਪੁਰਸ਼ਾਂ ਨੇ ਸੁਣੇ ਤਾਂ ਬਹੁਤ ਸਾਰੇ ਖੱਤ੍ਰੀ ਬ੍ਰਾਹਮਣ ਉੱਠ ਖੜੇ ਹੋਏ ਅਤੇ ਕਹਿਣ ਲੱਗੇ ਕਿ ਅਸੀਂ ਗੁਰੂ ਨਾਨਕ ਅਤੇ ਹੋਰ ਗੁਰੂਆਂ ਦੇ ਧਰਮ ਨੂੰ ਨਹੀਂ ਮੰਨਦੇ ਅਤੇ ਜੋ ਧਰਮ ਵੇਦ ਸ਼ਾਸਤ੍ਰ ਤੋਂ ਵਿਰੁੱਧ ਹੈ ਉਸ ਨੂੰ ਕਦੀ ਵੀ ਸਵਿਕਾਰ ਨਹੀਂ ਕਰਾਂਗੇ ਅਤੇ ਸਨਾਤਨ ਧਰਮ ਨੂੰ ਜੋ ਬਜ਼ੁਰਗਾਂ ਦਾ ਚਲਾਇਆ ਹੋਇਆ ਹੈ ਇਕ ਛੋਕਰੇ(ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਕਹਿਣ 'ਤੇ ਨਹੀਂ ਛਡਾਂਗੇ। ਜਦੋਂ ਇਹ ਗੱਲ ਕਹੀ ਗਈ ਤਾਂ ਵੀਹ ਹਜ਼ਾਰ ਪੁਰਸ਼ਾਂ ਨੇ ਆਖਿਆ ਅਸੀਂ ਰਜ਼ਾਮੰਦ ਹਾਂ ਅਤੇ ਆਪਣੇ ਮੂੰਹੋਂ ਅਗਿਆਕਾਰੀ ਹੋਣ ਦਾ ਬਚਨ ਕੀਤਾ।"

ਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਿੱਖਾਂ ਨੂੰ ਨਕਲੀ ਜੰਗਾਂ ਕਰਵਾਉਣੀਆਂ ਸ਼ੁਰੂ ਕਰ ਦਿੱਤੀਆਂ। ਹਰ ਪਾਸੇ ਤੋਂ ਜੋਧਿਆਂ ਨੇ ਆ ਕੇ ਗੁਰੂ ਜੀ ਦੀ ਸ਼ਰਨ ਲੈ ਲਈ। ਸਿੱਖਾਂ ਵਿਚ ਜੋਸ਼ ਭਰਨ ਲਈ ਵਾਰਾਂ ਸੁਣਾਈਆਂ ਜਾਣ ਲੱਗੀਆਂ। ਨਤੀਜੇ ਵਜੋਂ ਚੰਗੀ

ਦਲੇਰ ਫੌਜ ਤਿਆਰ ਹੋ ਗਈ। ਹੋਲੇ ਮਹੱਲੇ ਦੇ ਮੌਕੇ 'ਤੇ ਸਿੱਖਾਂ ਦੇ ਸ਼ਸਤਰ ਵਿੱਦਿਆ ਦੇ ਮੁਕਾਬਲੇ ਕਰਵਾਉਣ ਦੀ ਰੀਤ ਸ਼ੁਰੂ ਕੀਤੀ ਗਈ। ਇੱਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਧਰਮ-ਯੁੱਧ ਲਈ ਸੈਨਿਕ ਸਿਖਲਾਈ ਦਿੱਤੀ ਅਤੇ ਸਿੱਖਾਂ ਦੇ ਮਨੋਬਲ ਨੂੰ ਉੱਚਾ ਕਰਨ ਲਈ ਵੀਰ-ਰਸੀ ਸਾਹਿਤ ਦੀ ਰਚਨਾ ਕੀਤੀ ਅਤੇ ਕਰਵਾਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਹੋਲਾ ਮਹੱਲਾ' ਖੇਡਣ ਦੀ ਰੀਤ ਸਭ ਤੋਂ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਵਿਚ ਸ਼ੁਰੂ ਕੀਤੀ। ਗੁਰੂ ਜੀ ਖਾਲਸੇ ਨੂੰ ਯੁੱਧ-ਵਿੱਦਿਆ ਵਿਚ ਪ੍ਰਬੀਨ ਬਣਾਉਣਾ ਚਾਹੁੰਦੇ ਸਨ। ਇਤਿਹਾਸ ਅਨੁਸਾਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲਗੜ੍ਹ ਕਿਲ੍ਹੇ ਵਾਲੇ ਸਥਾਨ 'ਤੇ ੧੭੫੭ ਬਿਕ੍ਰਮੀ ਵਿਚ ਗੁਰੂ ਜੀ ਨੇ ਇਸ ਅਨੋਖੇ ਤਿਉਹਾਰ ਦਾ ਉਦਾਘਾਟਨ ਕੀਤਾ। ਭਾਈ ਕਾਨ੍ਹ ਸਿੰਘ ਨਾਭਾ ਅਤੇ ਭਾਈ ਵੀਰ ਸਿੰਘ ਆਦਿ ਵਿਦਵਾਨਾਂ ਨੇ ਹੋਲੇ ਮਹੱਲੇ ਦੇ ਅਰਥ 'ਹੱਲਾ' ਅਤੇ 'ਹੱਲੇ ਵਾਲੀ ਥਾਂ' ਜਾਂ ਬਨਾਵਟੀ ਹਮਲਾ ਕੀਤੇ ਹਨ। ਕਵੀ ਸੁਮੇਰ ਸਿੰਘ ਇਸ ਪ੍ਰਥਾਏ ਗੁਰੂ ਜੀ ਦੇ ਆਦੇਸ਼ ਦਾ ਜ਼ਿਕਰ ਕਰਦਿਆਂ ਲਿਖਦੇ ਹਨ ਕਿ:-

*ਔਰਨ ਕੀ ਹੋਲੀ ਮਮ ਹੋਲਾ। ਕਹ੍ਯੋ ਕ੍ਰਿਪਾਨਿਧ ਬਚਨ ਅਮੋਲਾ।*

ਇਹ ਅਸਲ ਵਿਚ ਸਿੱਖ ਸੈਨਿਕਾਂ ਨੂੰ ਅਭਿਆਸ ਕਰਵਾਉਣ ਲਈ ਬਨਾਵਟੀ ਯੁੱਧ ਹੁੰਦਾ ਸੀ। ਸੈਨਿਕਾਂ ਨੂੰ ਦੋ ਦਲਾਂ ਵਿਚ ਵੰਡ ਕੇ ਇਕ ਦਲ ਨੂੰ ਸਫੈਦ ਅਤੇ ਦੂਜੇ ਦਲ ਨੂੰ ਕੇਸਰੀ ਬਸਤਰ ਪਹਿਨਾਏ ਜਾਂਦੇ ਸਨ। ਬਨਾਵਟੀ ਯੁੱਧ ਕਈ ਰੂਪਾਂ ਵਿਚ ਲੜਿਆ ਜਾਂਦਾ ਸੀ। ਮੁੱਖ ਤੌਰ 'ਤੇ ਦੋਹਾਂ ਦਲਾਂ ਨੂੰ ਹੋਲਗੜ੍ਹ ਉੱਪਰ ਕਬਜ਼ਾ ਕਰਨ ਲਈ ਪ੍ਰੇਰਿਆ ਜਾਂਦਾ ਸੀ। ਜੋ ਦਲ ਪਹਿਲਾਂ ਕਬਜ਼ਾ ਕਰਦਾ ਉਸ ਨੂੰ ਇਨਾਮ ਅਤੇ ਸਿਰੋਪੇ ਦਿੱਤੇ ਜਾਂਦੇ ਸਨ। ਫਿਰ ਇਕ ਦਲ ਨੂੰ ਹੋਲਗੜ੍ਹ ਉੱਪਰ ਕਾਬਜ਼ ਦੱਸ ਕੇ ਦੂਜੇ ਦਲ ਨੂੰ ਉਨ੍ਹਾਂ ਦਾ ਕਬਜ਼ਾ ਤੋੜ ਕੇ ਆਪਣਾ ਕਬਜ਼ਾ ਕਰਨ ਲਈ ਭੇਜਿਆ ਜਾਂਦਾ ਸੀ। ਜਿੱਤਣ ਵਾਲੇ ਦਲ ਨੂੰ ਖ਼ੂਬ ਇਨਾਮ ਦੇ ਕੇ ਪ੍ਰਸੰਸਾ ਕੀਤੀ ਜਾਂਦੀ ਸੀ। ਇਸ ਮੌਕੇ 'ਤੇ ਸੱਤ ਦਿਨ ਦੀਵਾਨ ਸਜਦੇ, ਕਥਾ ਕੀਰਤਨ ਹੁੰਦਾ, ਵਾਰਾਂ ਗਾਈਆਂ ਜਾਂਦੀਆਂ, ਅਨੇਕਾਂ ਤਰ੍ਹਾਂ ਦੀਆਂ ਫੌਜੀ ਕਵਾਇਦਾਂ ਜਾਂ ਮਸ਼ਕਾਂ ਹੁੰਦੀਆਂ। ਗੁਰੂ ਜੀ ਇਨ੍ਹਾਂ ਸਮਾਗਮਾਂ ਵਿਚ ਆਪ ਸ਼ਾਮਲ ਹੋ ਕੇ ਸਿੱਖਾਂ ਦੀ ਹੌਂਸਲਾ-ਅਫਜ਼ਾਈ ਕਰਦੇ। ਇਸ ਨਾਲ ਸ਼ਾਸਕਾਂ ਦੀਆਂ ਮਨਮਰਜੀਆਂ ਵਿਚ ਰੁਕਾਵਟ ਪੈਣੀ ਸ਼ੁਰੂ ਹੋ ਗਈ। ਬਹੁਤ ਸਾਰੇ ਪਹਾੜੀ ਰਾਜੇ ਅਤੇ ਮੁਗ਼ਲ ਸ਼ਾਸਕਾਂ ਨੇ ਗੁਰੂ ਜੀ ਵੱਲੋਂ ਸਿਰਜੀ ਲਹਿਰ ਨੂੰ ਦਬਾਉਣ ਲਈ ਅੱਡੀ-ਚੋਟੀ ਦਾ ਜ਼ੋਰ ਲਗਾ ਦਿੱਤਾ। ਬਿਲਾਸਪੁਰ ਦੇ ਰਾਜੇ ਅਜਮੇਰ ਚੰਦ ਨੂੰ ਵਜ਼ੀਰ ਪਰਮਾ ਨੰਦ ਨੇ ਭੜਕਾਉਣਾ ਸ਼ੁਰੂ ਕਰ ਦਿੱਤਾ ਕਿ ਗੁਰੂ ਜੀ ਨੇ ਖਾਲਸਾ ਫੌਜ ਬਣਾ ਕੇ ਖ਼ੁਦਮੁਖਤਾਰੀ ਜ਼ਾਹਿਰ ਕਰ ਦਿੱਤੀ ਹੈ, ਜੋ ਕਿ ਸਾਡੀ ਰਿਆਸਤ ਦਾ ਹਿੱਸਾ ਹੈ। ਰਾਜਾ ਅਜਮੇਰ ਚੰਦ ਨੇ ਗੁਰੂ ਜੀ ਨੂੰ ਪੈਗ਼ਾਮ ਭੇਜ ਦਿੱਤਾ ਕਿ ਮਾਮਲਾ ਅਦਾ ਕਰੋ ਅਤੇ ਆਪਣਾ ਜਾਤ-ਪਾਤ ਤੇ ਮੂਰਤੀ ਪੂਜਾ ਆਦਿ ਦਾ ਵਿਰੋਧ ਕਰਨ ਵਾਲਾ ਉਪਦੇਸ਼ ਤੇ

ਵਿਆਖਿਆਨ ਬੰਦ ਕਰੋ, ਨਹੀਂ ਤਾਂ ਸ੍ਰੀ ਅਨੰਦਪੁਰ ਸਾਹਿਬ ਖਾਲੀ ਕਰ ਕੇ ਰਿਆਸਤ 'ਚੋਂ ਚਲੇ ਜਾਓ। ਗੁਰੂ ਜੀ ਨੇ ਇਹ ਗੱਲਾ ਮੰਨਣ ਤੋਂ ਇਨਕਾਰ ਕਰ ਦਿੱਤਾ। ਪਹਾੜੀ ਰਾਜਿਆਂ ਨੇ ਮਿਲ ਕੇ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ੧੭੫੭ ਬਿਕ੍ਰਮੀ ਵਿਚ ਪਹਾੜੀ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੋਹਗੜ੍ਹ ਦੇ ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਇਕ ਹਾਥੀ ਨੂੰ ਸ਼ਰਾਬ ਨਾਲ ਮਸਤ ਕਰ ਕੇ ਛੱਡ ਦਿੱਤਾ। ਗੁਰੂ ਕੀਆਂ ਸਾਖੀਆਂ ਅਨੁਸਾਰ, "ਬੁੱਢੇ ਵਜ਼ੀਰ ਪਰਮਾਨੰਦ ਨੇ ਕਿਹਾ ਕਿ ਕਲ ਕੀ ਜੰਗ ਗੁਰੂ ਜੀ ਕੇ ਸਾਤ ਕਿਲ੍ਹੋਂ ਮੇਂ ਸੇ ਲੋਹਗਢ ਕੇ ਸਿੱਖੋਂ ਗੈਲ ਲਰੀ ਜਾਏ, ਠੀਕ ਰਹੇਗੀ। ਦੇਖਨਾਂ ਅਬ ਯਹ ਹੈ ਕਿ ਲੋਹਗਢ ਕਿਲ੍ਹੇ ਕਾ ਦਰਵਾਜ਼ਾ ਬੜਾ ਮਜ਼ਬੂਤ ਹੈ ਤੇ ਇਸੇ ਕੇਸੇ ਤੋੜਾ ਜਾਏਗਾ। ਵਜ਼ੀਰ ਪਰਮਾਨੰਦ ਫਿਰ ਬੋਲਾ ਸੁਬਹ ਏਕ ਹਾਥੀ ਜਿਸੇ ਮਦ ਪੀਲਾਏ ਤਿਆਰ ਕੀਆ ਜਾਏ ਤੇ ਉਸਕੇ ਸਿਰ ਪੈ- ਏਕ ਜਾਂ ਦੋਇ ਫੁਲਾਦੀ ਤਵੀਆਂ ਬਾਂਧ ਉਸ ਤੇ ਦੋਧਾਰੀ ਸਾਂਗ ਖੀਂਚ ਕੇ ਬਾਂਧ ਦੀ ਜਾਏ ਤੇ ਹੱਛਾ ਰਹੇਗਾ।"

ਇਸ ਗੱਲ ਦੀ ਖ਼ਬਰ ਗੁਰੂ ਜੀ ਪਾਸ ਸੂਹੀਆਂ ਰਾਹੀਂ ਪਹੁੰਚ ਗਈ। ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਤੋਂ ਆਏ ਬਹੁਤ ਉੱਚੇ ਕੱਦ-ਕਾਠ ਦੇ ਮਾਲਕ ਦੁਨੀ ਚੰਦ ਨੂੰ ਹਾਥੀ ਦਾ ਮੁਕਾਬਲਾ ਕਰਨ ਲਈ ਤਿਆਰ ਰਹਿਣ ਲਈ ਕਿਹਾ। ਗੁਰੂ ਜੀ ਵੱਲੋਂ ਹਾਥੀ ਨਾਲ ਲੜਨ ਦੇ ਹੋਏ ਹੁਕਮ ਨੂੰ ਸੁਣ ਕੇ ਦੁਨੀ ਚੰਦ ਡਰ ਗਿਆ। ਉਸ ਨੇ ਰਾਤ ਨੂੰ ਸ੍ਰੀ ਅਨੰਦਪੁਰ ਸਾਹਿਬ ਤੋਂ ਭੱਜ ਜਾਣ ਦੀ ਯੋਜਨਾ ਬਣਾਈ ਅਤੇ ਰੱਸੇ ਰਾਹੀਂ ਕਿਲ੍ਹੇ ਤੋਂ ਉਤਰਦੇ ਸਮੇਂ ਡਿੱਗ ਗਿਆ ਜਿਸ ਨਾਲ ਉਸ ਦੀ ਲੱਤ ਟੁੱਟ ਗਈ। ਸ੍ਰੀ ਅੰਮ੍ਰਿਤਸਰ ਪਹੁੰਚ ਕੇ ਕੁਝ ਦਿਨਾਂ ਬਾਅਦ ਸੱਪ ਲੜਨ ਨਾਲ ਉਸ ਦੀ ਮੌਤ ਹੋ ਗਈ। ਗੁਰੂ ਕੀਆਂ ਸਾਖੀਆਂ ਅਨੁਸਾਰ, "ਕਿਲ੍ਹਾ ਅਨੰਦਗੜ੍ਹ ਮੇਂ ਸੰਧਿਆ ਕੇ ਬਾਦ ਸੂਹੀਏ ਸਿੱਖ ਚਤਰ ਸਿੰਘ ਬਰਾੜ ਨੇ ਆਇ ਆਜ ਕੀ ਸਾਰੀ ਵਿਥਿਆ ਸਤਿਗੁਰਾਂ ਸੇ ਸੁਣਾਈ ਜਿਸੇ ਸੁਨ ਗੁਰੂ ਜੀ ਮੁਸਕਰਾਏ...। ਭਾਈ ਆਲਮ ਸਿੰਘ ਨਚਨਾ ਬੋਲਾ- ਜੀ ਗਰੀਬ ਨਿਵਾਜ ਡਰਤਾ ਦੁਨੀ ਚੰਦ ਕਾਇਰ ਹੋਇ ਜਹਾਂ ਸੇ ਭਾਗ ਗਿਆ ਹੈ। ਇੰਨਾ ਤੋ ਬਤਾਇਏ ਕਿ ਸੁਬਹ ਜਿਹੜੀ ਬਲਾ ਕਿਲ੍ਹਾ ਲੋਹਗੜ੍ਹ ਤੇ ਆਇ ਰਹੀ ਹੈ, ਇਸ ਦਾ ਟਾਕਰਾ ਕੌਣ ਕਰੇਗਾ...ਸਤਿਗੁਰਾਂ ਚਤਰ ਸਿੰਘ ਸੇ ਖਬਰ ਪਾਇ ਲਗੇ ਦਰਬਾਰ ਮੇਂ ਚਵੀਂ ਪਾਸੀ ਦੇਖਾ ਕਿ ਹਾਥੀ ਕੇ ਮੁਕਾਬਲਾ ਮੇਂ ਕਉਨ ਸਾ ਜੋਧਾ ਭੇਜਾ ਜਾਇ। ਲਾਲ ਸਿੰਘ ਆਦਿ ਪਚੀਸ ਸਿੱਖ ਜਿਹੜੇ ਰਾਤ੍ਰੀ ਕੇ ਸਮੇਂ ਗੁਰੂ ਜੀ ਕੇ ਪਲੰਘ ਕੀ ਸੇਵਾ ਮੇਂ ਰਹਿਤੇ ਥੇ, ਇਨ ਮੇਂ ਬਚਿੱਤਰ ਸਿੰਘ ਕੀ ਤਰਫ ਨਿਗਾਹ ਜਾਇ ਪਈ...। ਬਚਨ ਹੋਆ ਸਿੰਘਾ! ਕਿਲ੍ਹਾ ਲੋਹਗੜ੍ਹ ਮੇਂ ਜਾਇ ਰਾਜਯੋਂ ਕਾ ਆਇ ਰਹਾ ਮਦਮਸਤ ਹਾਥੀ ਕਾ ਸਾਮਨਾ ਕਰਨਾ ਹੈ, ਤਿਆਰੀ ਕਰੀਏ। ਗੁਰੂ ਜੀ ਇਸ ਬਰਛਾ ਦੀਆ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਬਚਿੱਤਰ ਸਿੰਘ ਜੀ ਨੂੰ ਹਾਥੀ ਦਾ ਮੁਕਾਬਲਾ ਕਰਨ ਦਾ ਅਦੇਸ਼ ਦਿੱਤਾ। ਸਿੱਖ ਇਤਿਹਾਸ ਅਨੁਸਾਰ ਜਦੋਂ ਸ਼ਰਾਬ ਨਾਲ

ਮਸਤ ਚਿੰਗਾੜਦਾ ਹਾਥੀ ਕਿਲ੍ਹੇ ਦੇ ਦਰਵਾਜ਼ੇ ਪਾਸ ਪਹੁੰਚਿਆ ਤਾਂ ਭਾਈ ਬਚਿੱਤਰ ਸਿੰਘ ਜੀ ਨੇ ਘੋੜੇ 'ਤੇ ਸਵਾਰ ਹੋ ਕੇ ਬੜੀ ਦਲੇਰੀ ਨਾਲ ਹਾਥੀ ਦੇ ਮੱਥੇ ਵਿਚ ਬਰਛਾ ਮਾਰਿਆ ਜੋ ਹਾਥੀ ਦੇ ਮੱਥੇ ਨੂੰ ਵਿੰਨ੍ਹ ਗਿਆ। ਜ਼ਖ਼ਮ ਦੀ ਤਾਬ ਨਾ ਝੱਲਦਿਆਂ ਦਰਦ ਨਾਲ ਚਿੰਗਾੜਦਾ ਹਾਥੀ ਪਿੱਛੇ ਵੱਲ ਨੂੰ ਭੱਜ ਪਿਆ ਤੇ ਆਪਣੀ ਹੀ ਫੌਜ ਦੇ ਸਿਪਾਹੀਆਂ ਨੂੰ ਲਤਾੜਦਾ ਹੋਇਆ ਦੌੜ ਗਿਆ। ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਦੀ ਬਹਾਦਰੀ ਦੀ ਦਾਤ ਦਿੱਤੀ। ਭਾਈ ਸੰਤ ਰਾਮ ਛਿੱਬਰ ਨੇ ਆਪਣੀ ਰਚਨਾ ਪੁਰਾਤਨ ਵਾਰ ਭੇੜਾ ਪਾ:- ੧੦ ਵਿਚ ਇਸ ਘਟਨਾ ਦੀ ਜ਼ਿਕਰ ਇਸ ਤਰ੍ਹਾਂ ਕੀਤਾ ਹੈ:

*ਬਰਛਾ ਸਿੰਘ ਬਚਿਤ੍ਰ ਦਾ ਮੁਲ ਮਹਿੰਗੋ ਹੋਯਾ।*
*ਲਾਯਾ ਜੋ ਤਨ ਗਜ ਹਸਤ ਕੇ ਮੀਨ ਸ਼ੀਖ ਪ੍ਰੋਯਾ।*
*ਸੋ ਰਾਜਪੂਤਾਂ ਮਾਰਕੇ ਜਮ ਹਾਥੀ ਹੋਆ।*

'ਗੁਰੂ ਕੀਆਂ ਸਾਖੀਆਂ' ਅਨੁਸਾਰ, "ਬਚਿੱਤਰ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਦਾਸ ਕਰਕੇ ਕਿਲ੍ਹਾ ਲੋਹਗੜ੍ਹ ਕੀ ਤਰਫ ਆਇਆ। ਇਸ ਦੇ ਨਾਲ ਹੀ ਦੁਸ਼ਮਣ ਨੇ ਮਸਤ ਹਾਥੀ ਦੇ ਪਿੱਛੇ ਇਕ ਤਕੜੀ ਫੌਜ ਵੀ ਭੇਜੀ ਸੀ ਤਾਂ ਕਿ ਹਾਥੀ ਵੱਲੋਂ ਕਿਲ੍ਹੇ ਦਾ ਦਰਵਾਜ਼ੇ ਤੋੜੇ ਜਾਣ ਦੀ ਸੂਰਤ ਵਿਚ ਇਹ ਫੌਜ ਤੁਰੰਤ ਕਿਲ੍ਹੇ ਵਿਚ ਦਾਖ਼ਲ ਹੋ ਜਾਏ...। ਸਭ ਸੇ ਆਗੇ ਮਦਮਸਤ ਹਾਥੀ ਇਸ ਕੇ ਪਾਛੇ ਘੋੜ ਅਸਵਾਰ ਹੋਇ ਰਾਜਾ ਕੇਸਰੀ ਚੰਦ ਜਸਵਾਰੀਆ ਚਲਾ ਆਇ ਰਹਾ ਹੈ। ਗੁਰੂ ਦਰਬਾਰ ਮੇਂ ਸਤਿਗੁਰਾਂ ਦੇ ਨਿਕਟ ਬੈਠੇ ਮੁਸਾਹਿਬ ਆਲਮ ਸਿੰਘ ਨੇ ਇਸੇ ਆਤੇ ਹੁਆ ਦੇਖਾ। ...ਭਾਈ ਉਦੈ ਸਿੰਘ ਸਾਵ੍ਹੇਂ ਆਂਇ ਖਲਾ ਹੂਆ ਹਾਥ ਬਾਂਧ ਬੋਲਾ ਕਿ ਜਿਵੇਂ ਰਾਵਰ ਕੀ ਮਰਜ਼ੀ, ਹਾਜ਼ਰ ਹਾਂ। ਗੁਰੂ ਜੀ ਨੇ ਇਸੇ ਦੂਸਰਾ ਬਰਛਾ ਦੀਵਾਨ ਸਾਹਿਬ ਸਿੰਘ ਸੇ ਕਹਿ ਕੇ ਮੰਗਵਾਇ ਦੀਆ। ਉਦੈ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਾਕੀ 'ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਮੇਂ ਆਇ ਪਹੁੰਚਾ...।

ਉਧਰ ਸਵਾ ਪਹਿਰ ਦਿਹੁੰ ਚੜ੍ਹੇ ਰਾਜਾ ਅਜਮੇਰ ਚੰਦ ਕਹਿਲੂਰੀ ਬਮੈ ਫੌਜ ਕਿਲ੍ਹਾ ਲੋਹਗੜ੍ਹ ਕੇ ਨਜ਼ਦੀਕ ਆਇ ਪਹੁੰਚਾ। ਭਾਈ ਬਚਿੱਤਰ ਸਿੰਘ ਨੇ ਦੇਖਾ ਸਮਾਂ ਨੇੜੇ ਆਇ ਚੁੱਕਾ ਹੈ। ਇਹ ਪ੍ਰਿਥਮੇਂ ਅਰਦਾਸ ਕਰਕੇ ਤੇ ਸਾਥੀ ਸਿੰਘਾਂ ਸੇ ਆਗਿਆ ਲੈ ਘੋੜੇ ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਸੇ ਬਾਹਰ ਆਇਆ...। ਬਚਿੱਤਰ ਸਿੰਘ ਸਤਿ ਸ੍ਰੀ ਅਕਾਲ ਕਾ ਜੈਕਾਰਾ ਗਜਾਇ ਆਂਖ ਕੀ ਫੋਰ ਮੇਂ ਬਿਜਲੀ ਕੀ ਤਰਹ ਘੋੜੇ ਕੋ ਭਜਾਇ ਹਾਥੀ ਕੇ ਨਿਕਟ ਜਾਇ ਪਹੁੰਚਾ। ਭਾਈ ਸਾਹਿਬ ਨੇ ਦੋਨੋਂ ਪਾਉਂ ਕਾ ਭਾਰ ਘੋੜੇ ਕੀ ਰਕਾਬੋਂ ਮੇ ਪਾਇ ਐਸੇ ਜ਼ੋਰ ਸੇ ਹਾਥੀ ਕੇ ਮਸਤਕ ਮੇਂ ਬਰਛਾ ਮਾਰਾ ਕਿ ਉਸ ਕੇ ਮਾਥੇ ਕੀਆਂ ਤਵੀਆਂ ਵਿੰਨ੍ਹ ਕੇ ਬੀਚ ਫਸ ਗਿਆ। ਬਚਿੱਤਰ ਸਿੰਘ ਤੇਜ਼ੀ ਸੇ ਜ਼ੋਰ ਕੇ ਸਾਥ ਬਰਛਾ ਹਾਥੀ ਕੇ ਮਸਤਕ ਸੇ ਖੀਂਚਾ, ਹਾਥੀ ਚਿੰਘਾਰਤਾ ਹੂਆ ਪਾਛੇ ਕੀ ਤਰਫ ਮੁੜ ਆਇਆ। ਇਸੇ ਸਿਰ ਨਾਲ ਬਾਂਧੀ ਤੇਗ ਸੇ ਤੇ ਪਾਉਂ ਗੈਲ ਲਤਾੜ ਕਈ ਪਰਬਤੀ

ਜਨਪੁਰੀ ਰਵਾਨਾ ਕਰ ਦੀਏ। ਇਹ ਦੇਖ ਭਾਈ ਉਦੈ ਸਿੰਘ... ਸਤਿ ਸ੍ਰੀ ਅਕਾਲ ਕਾ ਜੈਕਾਰਾ ਬੁਲਾਇ ਘੋੜੇ ਸੇ ਐਡੀ ਮਾਰ ਕੇਸਰੀ ਚੰਦ ਸਾਵ੍ਹੇਂ ਜਾਇ ਖਲਾ ਹੂਆ...। ਉਦੈ ਸਿੰਘ ਨੇ ਪਰਤਵਾਂ ਵਾਰ ਸ੍ਰੀ ਸਾਹਿਬ ਸੇ ਐਸਾ ਕੀਆ ਜਿਸ ਸੇ ਕੇਸਰੀ ਚੰਦ ਕਾ ਸੀਸ ਧੜ ਸੇ ਜੁਦਾ ਹੋਇ ਗਿਆ। ਇਸ ਬਹਾਦਰ ਜੋਧੇ ਨੇ ਫੁਰਤੀ ਸੇ ਪਰਬਤੀਆ ਕੇ ਦੇਖਦੇ ਦੇਖਦੇ... ਵਾਪਸ ਕਿਲਾ ਅਨੰਦਗੜ੍ਹ ਕੀ ਤਰਫ ਆਇ ਗਿਆ।"

ਪਹਾੜੀ ਰਾਜਿਆਂ ਨੂੰ ਆਪਣੀ ਹਾਰ ਨਜ਼ਰ ਆਈ ਤਾਂ ਉਨ੍ਹਾਂ ਨੇ ਗੁਰੂ ਜੀ ਨਾਲ ਧੋਖਾ ਕਰਨ ਦੀ ਸੋਚੀ ਅਤੇ ਪਹਾੜੀ ਰਾਜੇ ਅਜਮੇਰ ਚੰਦ ਕਹਿਲੂਰੀਏ ਨੇ ਦੂਸਰੇ ਹੋਰ ਪਹਾੜੀ ਰਾਜੇ— ਕਰਮ ਪ੍ਰਕਾਸ਼, ਬੀਰ ਸਿੰਹ ਜਸਪਾਲੀਆ, ਮਦਨ ਲਾਲ ਕੁਨਾੜੀਆ, ਗੋਪਾਲਚੰਦ ਗੁਲੇਰੀਆ, ਘਮੰਡ ਚੰਦ ਕਾਂਗੜੀਆ ਆਦਿ ਨੂੰ ਇਕੱਠੇ ਕੀਤਾ। ਇਨ੍ਹਾਂ ਨੇ ਆਪਣੇ ਨਾਲ ਗੁੱਜਰਾਂ ਆਦਿ ਨੂੰ ਵੀ ਸ਼ਾਮਲ ਕਰ ਲਿਆ। ਪਹਾੜੀ ਰਾਜਿਆਂ ਨੇ ਰਲ ਕੇ ਸ੍ਰੀ ਅਨੰਦਪੁਰ ਸਾਹਿਬ 'ਤੇ ਹੱਲਾ ਬੋਲ ਦਿੱਤਾ। ਪਹਿਲੇ ਹੀ ਹੱਲੇ ਵਿਚ ਰੰਘੜਾਂ ਦਾ ਬਹਾਦਰ ਜਰਨੈਲ ਜਗਤਉਲਾਹ ਮਾਰਿਆ ਗਿਆ, ਜਿਸ ਨਾਲ ਉਸ ਦੀ ਫੌਜ ਮੈਦਾਨ ਛੱਡ ਕੇ ਭੱਜ ਗਈ। ਪਹਾੜੀ ਰਾਜਿਆਂ ਦੀ ਫੌਜ ਦਾ ਵੀ ਬਹੁਤ ਵੱਡਾ ਨੁਕਸਾਨ ਹੋਇਆ। ਆਪਣੀ ਇੱਜ਼ਤ ਬਚਾਉਣ ਲਈ ਰਾਜ਼ਿਆਂ ਨੇ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਜੇ ਗੁਰੂ ਜੀ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਦੇਣ ਤਾਂ ਪਹਾੜੀ ਰਾਜੇ ਆਪਣਾ ਘੇਰਾ ਹਟਾ ਲੈਣਗੇ। ਗੁਰੂ ਜੀ ਨੇ ਉਨ੍ਹਾਂ ਨੂੰ ਪਰਖਣ ਲਈ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਕੇ 'ਹਰਦੋ ਨਮੋਹ' ਨਾਂ ਦੇ ਪਿੰਡ ਪਾਸ ਇਕ ਪਹਾੜੀ ਉੱਤੇ ਬਣੇ ਨਿਰਮੋਹਗੜ੍ਹ ਦੇ ਕਿਲ੍ਹੇ ਵਿਚ ਚਲੇ ਗਏ। ਪਹਾੜੀ ਰਾਜਿਆਂ ਨੇ ਆਪਣੀਆਂ ਖਾਧੀਆਂ ਸਹੁੰਆਂ ਨੂੰ ਭੁਲਾ ਦਿੱਤਾ ਤੇ ਉਨ੍ਹਾਂ ਨੇ ਇੱਥੇ ਗੁਰੂ ਜੀ ਦੀ ਸਿੱਖ ਸੈਨਾ ਨੂੰ ਘੇਰ ਪਾ ਲਿਆ। ਇੱਥੇ ਸਿੱਖ ਸੈਨਾ ਦੀ ਪਹਾੜੀ ਰਾਜਿਆਂ ਦੀ ਸੈਨਾ ਨਾਲ ਗਹਿਗੱਚ ਲੜਾਈ ਹੋਈ ਜਿਸ ਵਿਚ ਸਿੰਘਾਂ ਨੇ ਆਪਣੀ ਬਹਾਦਰੀ ਦੇ ਜੌਹਰ ਦਿਖਾਏ। ਗੁਰੂ ਜੀ ਆਪਣੇ ਸਿੱਖਾਂ ਨਾਲ ਸਤਲੁਜ ਦਰਿਆ ਪਾਰ ਕਰ ਕੇ ਬਸਾਲੀ ਪਿੰਡ ਦੇ ਮੁਖੀਏ ਦੇ ਸੱਦੇ 'ਤੇ ਉੱਥੇ ਚਲੇ ਗਏ ਅਤੇ ਕੁਝ ਦਿਨ ਉਸ ਪਾਸ ਹੀ ਰਹੇ।

ਗੁਰੂ ਜੀ ਦੇ ਬਹਾਦਰ ਸਿੰਘਾਂ ਸਾਹਮਣੇ ਪਹਾੜੀ ਰਾਜਿਆਂ ਅਤੇ ਮੁਗ਼ਲ ਸੈਨਾ ਦੀ ਇੱਕ ਨਹੀਂ ਚੱਲੀ। ਆਪਣੀ ਹਾਰ ਨੂੰ ਦੇਖਦਿਆਂ ਇਨ੍ਹਾਂ ਨੇ ਗੁਰੂ ਜੀ ਅੱਗੇ ਸਹੁੰਆਂ ਖਾ ਕੇ ਗੁਰੂ ਜੀ ਨੂੰ ਅਨੰਦਗੜ੍ਹ ਖਾਲੀ ਕਰਨ ਲਈ ਰਾਜ਼ੀ ਕਰ ਲਿਆ। ਗੁਰੂ ਜੀ ਨੇ ਇਨ੍ਹਾਂ ਦੀਆਂ ਝੂਠੀਆਂ ਸਹੁੰਆਂ 'ਤੇ ਇਤਬਾਰ ਕਰ ਕੇ ੧੭੬੧ ਬਿਕ੍ਰਮੀ ਵਿਚ ਅਨੰਦਗੜ੍ਹ ਖਾਲੀ ਕਰ ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋ ਗਏ।

ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਸਮੇਂ ਸੱਤ ਪਹਾੜੀ ਰਿਆਸਤਾਂ ਨੂੰ ਸਿੱਖ ਰਾਜ ਵਿਚ ਸ਼ਾਮਲ ਕਰ ਲਿਆ ਗਿਆ। ਸ੍ਰੀ ਅਨੰਦਪੁਰ ਸਾਹਿਬ ਅਤੇ ਸ੍ਰੀ ਕੀਰਤਪੁਰ ਸਾਹਿਬ ਦੇ ਧਾਰਮਿਕ ਸਥਾਨਾਂ ਦੀ ਪਛਾਣ ਕਰ ਕੇ ਗੁਰਦੁਆਰਾ ਸਾਹਿਬ

ਦੀਆਂ ਇਮਾਰਤਾਂ ਤਿਆਰ ਕਰਵਾਈਆਂ ਗਈਆਂ। ਭਾਰਤ ਦੀ ਸਭ ਤੋਂ ਵੱਡੀ ਤਹਿਸੀਲ ਊਨਾ ਦੇ ਵਸਨੀਕ ਸ. ਸਾਹਿਬ ਸਿੰਘ 'ਬੇਦੀ' ਦਾ ਮਹਾਰਾਜਾ ਰਣਜੀਤ ਸਿੰਘ ਬਹੁਤ ਸਤਿਕਾਰ ਕਰਦੇ ਸਨ। ਮਹਾਰਾਜਾ ਰਣਜੀਤ ਸਿੰਘ ਨੇ ਧਾਰਮਿਕ ਸਥਾਨਾਂ ਦੀ ਸਾਂਭ-ਸੰਭਾਲ ਦੇ ਮੱਦੇਨਜ਼ਰ ਨੂਰਪੁਰ ਦਾ ਸਾਰਾ ਇਲਾਕਾ ਸ. ਸਾਹਿਬ ਸਿੰਘ 'ਬੇਦੀ' ਦੇ ਨਾਂ ਕਰ ਦਿੱਤਾ। ਉਸ ਦਿਨ ਤੋਂ ਹੀ ਨੂਰਪੁਰ ਨੂੰ ਨੂਰਪੁਰ ਬੇਦੀ ਕਿਹਾ ਜਾਣ ਲੱਗ ਪਿਆ। ਸੰਨ ੧੮੫੭ ਈ: ਦੀ ਅਜ਼ਾਦੀ ਦੀ ਲਹਿਰ ਦੌਰਾਨ ਸ. ਬਿਕਰਮ ਸਿੰਘ 'ਬੇਦੀ' ਵੱਲੋਂ ਵੱਧ-ਚੜ੍ਹ ਕੇ ਹਿੱਸਾ ਲਿਆ ਗਿਆ। ਇਸ ਦੇ ਸਿੱਟੇ ਵਜੋਂ ਅੰਗਰੇਜ਼ਾਂ ਨੇ 'ਬੇਦੀ ਖ਼ਾਨਦਾਨ' ਤੋਂ ਇਹ ਇਲਾਕਾ ਖੋਹ ਲਿਆ।

ਭਾਰਤ ਦੀ ਅਜ਼ਾਦੀ ੧੫ ਅਗਸਤ, ੧੯੪੭ ਈ: ਤੋਂ ਬਾਅਦ ੧੫ ਅਪ੍ਰੈਲ, ੧੯੪੮ ਈ: ਨੂੰ ਪੰਜਾਬ ਅਤੇ ਪਹਾੜੀ ਰਿਆਸਤਾਂ ਨੂੰ ਭਾਰਤ ਸਰਕਾਰ ਦੇ ਅਧੀਨ ਕਰ ਦਿੱਤਾ ਗਿਆ। ਸੰਵਿਧਾਨ ਅਨੁਸਾਰ ਮਿਲਾਣ ਹੋ ਜਾਣ ਕਾਰਨ ਇਨ੍ਹਾਂ ਰਿਆਸਤਾਂ ਨੂੰ 'ਸੀ-ਸਟੇਟ' ਦਾ ਰੁਤਬਾ ਦਿੱਤਾ ਗਿਆ। ਇਸੇ ਅਧੀਨ ਕਹਿਲੂਰ ਰਿਆਸਤ ਨੂੰ ਵੀ 'ਸੀ-ਸਟੇਟ' ਦਾ ਦਰਜਾ ਦਿੱਤਾ ਗਿਆ। ਫਿਰ ੧੨ ਅਕਤੂਬਰ, ੧੯੪੮ ਈ: ਨੂੰ ਇਸ ਰਿਆਸਤ ਦਾ 'ਸੀ-ਸਟੇਟ' ਦਾ ਦਰਜਾ ਤੋੜ ਕੇ ਸਿੱਧਾ ਰਾਸ਼ਟਰਪਤੀ ਰਾਜ ਲਾਗੂ ਕਰ ਦਿੱਤਾ ਗਿਆ। ੧ ਜੁਲਾਈ, ੧੯੫੪ ਈ: ਵਿਚ ਹਿਮਾਚਲ ਪ੍ਰਦੇਸ਼ ਨਵਾਂ ਸੂਬਾ ਬਣਾ ਦਿੱਤਾ ਗਿਆ, ਇਸ ਸਮੇਂ ਇਹ ਰਿਆਸਤਾਂ ਹਿਮਾਚਲ ਪ੍ਰਦੇਸ਼ ਵਿਚ ਮਿਲਾ ਦਿੱਤੀਆਂ ਗਈਆਂ ਅਤੇ 'ਰਾਜਾ ਰਾਜ' ਹਮੇਸ਼ਾਂ ਲਈ ਖਤਮ ਕਰ ਦਿੱਤਾ ਗਿਆ। ਕਾਂਗੜੇ ਦੇ ਰਾਜਾ ਸੰਸਾਰ ਚੰਦ ਵੱਲੋਂ ਪਹਿਲਾਂ ਹੀ ਮਹਾਰਾਜਾ ਰਣਜੀਤ ਸਿੰਘ ਦੀ ਅਧੀਨਗੀ ਮੰਨ ਲਈ ਗਈ ਸੀ।

ਜੁਲਾਈ, ੧੯੫੪ ਈ: ਵਿਚ ਭਾਖੜਾ ਡੈਮ ਲਈ ਗੋਬਿੰਦ ਸਾਗਰ ਝੀਲ ਬਣਾਈ ਗਈ। ਇਸ ਸਮੇਂ ਚੰਦੇਰੀ ਰਿਆਸਤ ਦੀ ਨਿਸ਼ਾਨੀ ਬਿਲਾਸਪੁਰ ਸ਼ਹਿਰ ਝੀਲ ਵਿਚ ਸਮਾਧੀ ਲੀਨ ਹੋ ਗਿਆ। ਹੁਣ ਵਾਲਾ ਬਿਲਾਸਪੁਰ ਸ਼ਹਿਰ ਸਮੁੰਦਰ ਤਲ ਤੋਂ ੬੩੭ ਮੀਟਰ ਦੀ ਉਚਾਈ 'ਤੇ ਨਵਾਂ ਉਸਾਰਿਆ ਗਿਆ।

ਅੱਜ ਵੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਵੈਸਾਖੀ ਅਤੇ ਹੋਲਾ ਮਹੱਲਾ ਪੂਰੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਇਸ ਸਮੇਂ ਅੱਜ ਵੀ ਨਿਹੰਗ ਸਿੰਘ ਆਪਣੇ ਜੰਗੀ-ਜੌਹਰ ਦਿਖਾਉਂਦੇ ਹਨ। ਕਿਲ੍ਹਾ ਅਨੰਦਗੜ੍ਹ ਅਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਨਗਰ-ਕੀਰਤਨ ਪੂਰੇ ਖਾਲਸਾਈ ਜਾਹ-ਓ-ਜ਼ਲਾਲ ਨਾਲ ਅਰੰਭ ਹੋ ਕੇ ਮਾਤਾ ਜੀਤੋ ਜੀ ਦੇ ਦੇਹੁਰੇ, ਹੋਲਗੜ੍ਹ, ਚਰਨਗੰਗਾ ਆਦਿ ਸਥਾਨਾਂ 'ਤੇ ਹੁੰਦਾ ਹੋਇਆ ਖੁੱਲ੍ਹੇ ਮੈਦਾਨ ਵਿਚ ਪਹੁੰਚਦਾ ਹੈ। ਇਸ ਮੈਦਾਨ ਵਿਚ ਜੰਗੀ ਕਰਤੱਬ ਦਿਖਾਏ ਜਾਂਦੇ ਹਨ। ਪਿਛਲੇ ਪਹਿਰ ਇਹ ਨਗਰ ਕੀਰਤਨ ਵਾਪਸ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਆ ਜਾਂਦਾ ਹੈ। ■

# ਭਾਈਚਾਰਕ ਸਾਂਝ ਅਤੇ ਸੰਘਰਸ਼ ਦਾ ਪ੍ਰਤੀਕ ਸ੍ਰੀ ਅਨੰਦਪੁਰ ਸਾਹਿਬ

*-ਡਾ. ਪਰਮਵੀਰ ਸਿੰਘ**

ਖਾਲਸੇ ਦੀ ਜਨਮ-ਭੂਮੀ ਵਜੋਂ ਜਾਣਿਆ ਜਾਂਦਾ ਸ੍ਰੀ ਅਨੰਦਪੁਰ ਸਾਹਿਬ ਨਗਰ ਭਾਰਤ ਦੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਇਸ ਨਗਰ ਦੀ ਧਰਤੀ 'ਤੇ ਪੈਦਾ ਹੋਏ ਖਾਲਸੇ ਨੇ ਭਾਰਤੀ ਲੋਕਾਂ ਦੀ ਅਣਖ, ਆਬਰੂ ਅਤੇ ਗੈਰਤ ਨੂੰ ਪੁਨਰ-ਸਥਾਪਿਤ ਕਰਨ ਵਿਚ ਵਿਸ਼ੇਸ਼ ਅਤੇ ਵਿਲੱਖਣ ਯੋਗਦਾਨ ਪਾਇਆ ਸੀ। ਇਸ ਮੁਲਕ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਅਤੇ ਵਿਦੇਸ਼ੀ ਹਮਲਿਆਂ ਤੋਂ ਮੁਕਤ ਕਰਨ ਵਿਚ ਜਿਹੜੇ ਅਸਥਾਨਾਂ ਦਾ ਜ਼ਿਕਰ ਇਤਿਹਾਸ ਦਾ ਸ਼ਿੰਗਾਰ ਬਣਿਆ ਹੈ, ਸ੍ਰੀ ਅਨੰਦਪੁਰ ਸਾਹਿਬ ਉਸ ਵਿਚ ਸਭ ਤੋਂ ਪਹਿਲਾ ਸਥਾਨ ਰੱਖਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਇਹ ਨਗਰ ਉਨ੍ਹਾਂ ਸਮੂਹ ਲੋਕਾਂ ਲਈ ਸਤਿਕਾਰ ਅਤੇ ਸ਼ਰਧਾ ਦਾ ਪਾਤਰ ਬਣਿਆ ਹੈ ਜਿਹੜੇ ਮਨੁੱਖੀ ਅਧਿਕਾਰਾਂ, ਸਵੈਮਾਣ, ਸਮਾਜਿਕ ਬਰਾਬਰੀ ਅਤੇ ਸਰਬ-ਸਾਂਝੀਵਾਲਤਾ ਸਥਾਪਿਤ ਕਰਨ ਪ੍ਰਤੀ ਕਾਰਜਸ਼ੀਲ ਹਨ। ਇਸ ਨਗਰ ਤੋਂ ਲੱਗਭਗ ੮-੧੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਕੀਰਤਪੁਰ ਸਾਹਿਬ ਨਗਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨ ਸੁਸ਼ੋਭਿਤ ਹਨ, ਜਿਸ ਤੋਂ ਇਸ ਇਲਾਕੇ ਦੀ ਸਿੱਖ ਇਤਿਹਾਸ ਵਿਚ ਵਿਸ਼ੇਸ਼ ਮਹੱਤਤਾ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਸ੍ਰੀ ਅਨੰਦਪੁਰ ਸਾਹਿਬ ਵਿਖੇ ਭਾਈਚਾਰਕ ਸਾਂਝ ਅਤੇ ਸੁਰੱਖਿਆ ਦਾ ਜਿਹੜਾ ਸੱਭਿਆਚਾਰ ਗੁਰੂ ਸਾਹਿਬਾਨ ਨੇ ਸਿਰਜਿਆ ਸੀ, ਉਸ ਵਿਚ ਸਮੂਹ ਧਰਮਾਂ ਅਤੇ ਵਿਸ਼ਵਾਸਾਂ ਦੇ ਲੋਕ ਸ਼ਾਮਲ ਸਨ। ਸਮੇਂ ਦੀ ਹਕੂਮਤ ਜਿਸ ਵਿਅਕਤੀ ਦੇ ਅਜ਼ਾਦ ਖਿਆਲਾਂ 'ਤੇ ਰੋਕ ਲਾ ਦਿੰਦੀ ਸੀ, ਉਹ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਮੂਹ ਬੰਦਿਸ਼ਾਂ ਤੋਂ ਮੁਕਤ ਹੋ ਜਾਂਦਾ ਸੀ। ਇਸੇ ਭਾਵਨਾ ਅਧੀਨ ਬਹੁਤ ਸਾਰੇ ਕਵੀ ਅਤੇ ਰਚਨਾਕਾਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਥਾਨ ਗ੍ਰਹਿਣ ਕਰ ਗਏ ਸਨ। ਇਸ ਦੀ ਸਭ ਤੋਂ ਪ੍ਰਸਿੱਧ ਮਿਸਾਲ ਭਾਈ ਨੰਦ ਲਾਲ ਜੀ ਦੇ ਜੀਵਨ ਰਾਹੀਂ ਦੇਖਣ ਨੂੰ ਮਿਲਦੀ ਹੈ, ਜਿਨ੍ਹਾਂ ਦੁਆਰਾ ਆਗਰੇ ਵਿਖੇ ਕੁਰਾਨ ਦੀ ਕਿਸੇ ਆਇਤ ਦੇ ਕੀਤੇ ਸਹੀ ਅਰਥ ਬਾਦਸ਼ਾਹ ਔਰੰਗਜ਼ੇਬ ਨੂੰ ਬਹੁਤ ਪਸੰਦ ਆਏ ਸਨ, ਪਰ ਜਦੋਂ ਉਸ ਨੂੰ ਇਹ ਪਤਾ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ:+੯੧੯੮੭੨੦੭੪੩੨੨*

ਲੱਗਾ ਕਿ ਕੁਰਾਨ ਦੇ ਅਰਥ ਕਰਨ ਵਾਲਾ ਹਿੰਦੂ ਹੈ, ਤਾਂ ਉਸ ਨੇ ਕਿਹਾ ਕਿ ਅਜਿਹਾ ਵਿਦਵਾਨ ਅਤੇ ਸੂਝਵਾਨ ਹਾਲੇ ਤਕ ਇਸਲਾਮ ਦੇ ਘੇਰੇ ਵਿਚ ਕਿਉਂ ਨਹੀਂ ਆਇਆ? ਆਪਣੀ ਜਾਨ ਅਤੇ ਧਰਮ ਦਾ ਖਤਰਾ ਮਹਿਸੂਸ ਕਰਦੇ ਹੋਏ, ਉਹ ਉੱਥੋਂ ਭੱਜ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਆ ਗਿਆ ਸੀ। ਗੁਰੂ ਸਾਹਿਬ ਦੀ ਸ਼ਰਨ ਆ ਕੇ ਉਸ ਨੇ ਅਜਿਹੀਆਂ ਉੱਤਮ ਰਚਨਾਵਾਂ ਦੀ ਸਿਰਜਣਾ ਕੀਤੀ ਸੀ, ਜਿਨ੍ਹਾਂ ਦਾ ਗਾਇਨ ਗੁਰਦੁਆਰਾ ਸਾਹਿਬ ਵਿਚ ਕਰਨ ਦੀ ਪ੍ਰਵਾਨਗੀ ਹੈ।

ਸ੍ਰੀ ਅਨੰਦਪੁਰ ਸਾਹਿਬ ਵਿਖੇ ਹਰ ਧਰਮ ਦਾ ਵਿਅਕਤੀ ਸੁਰੱਖਿਅਤ ਮਹਿਸੂਸ ਕਰਦਾ ਸੀ। ਇੱਥੋਂ ਤਕ ਕਿ ਭਾਰਤ ਵਿੱਚੋਂ ਦੂਰ-ਦੁਰਾਡੇ ਸਥਾਨਾਂ ਤੋਂ ਚੱਲ ਕੇ ਲੋਕ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਉਣ ਲੱਗੇ ਸਨ। ਕਸ਼ਮੀਰੀ ਪੰਡਤਾਂ ਨਾਲ ਸੰਬੰਧਿਤ ਅਜਿਹੀ ਇਕ ਘਟਨਾ ਇਤਿਹਾਸ ਦਾ ਅੰਗ ਹੈ, ਜਿਨ੍ਹਾਂ ਖਾਤਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਜੀਵਨ ਕੁਰਬਾਨ ਕਰ ਦਿੱਤਾ ਸੀ। ਗੁਰੂ ਸਾਹਿਬ ਦੀ ਸ਼ਹਾਦਤ ਨੇ ਭਾਰਤ ਦੇ ਲੋਕਾਂ 'ਤੇ ਜਿਹੜਾ ਪ੍ਰਭਾਵ ਪਾਇਆ ਸੀ ਉਸ ਅਧੀਨ ਗੁਰੂ ਸਾਹਿਬ ਨੂੰ ਹਿੰਦ ਦੀ ਚਾਦਰ, ਜਗਤ ਦੀ ਚਾਦਰ, ਸ੍ਰਿਸ਼ਟੀ ਦੀ ਚਾਦਰ ਕਿਹਾ ਜਾਣ ਲੱਗਾ ਸੀ। ਗੁਰੂ ਸਾਹਿਬ ਦਾ ਬਲੀਦਾਨ ਮੌਜੂਦਾ ਕਸ਼ਮੀਰੀ ਪੰਡਤਾਂ ਦੇ ਮਨ 'ਤੇ ਪੱਕੀ ਤਰ੍ਹਾਂ ਉਕਰਿਆ ਹੋਇਆ ਹੈ। ਇਸ ਦੀ ਮਿਸਾਲ ਉਸ ਸਮੇਂ ਦੇਖਣ ਨੂੰ ਮਿਲਦੀ ਹੈ ਜਦੋਂ ਲੱਗਭਗ ੩੨੦ ਸਾਲਾਂ ਬਾਅਦ ੧੯੯੫ ਈ: ਵਿਚ ਕਸ਼ਮੀਰੀ ਪੰਡਤ ਕ੍ਰਿਤਗਯਤਾ ਯਾਤਰਾ ਦੌਰਾਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਏ ਸਨ। ਲੱਗਭਗ ੧੫੦੦ ਕਸ਼ਮੀਰੀ ਪੰਡਤਾਂ ਨੇ, ਜਿਨ੍ਹਾਂ ਵਿਚ ਇਸਤਰੀਆਂ ਤੇ ਬੱਚੇ ਵੀ ਸ਼ਾਮਲ ਸਨ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮਹਾਨ ਬਲੀਦਾਨ ਲਈ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਨ ਦੇ ਨਾਲ-ਨਾਲ ਮੌਜੂਦਾ ਸਮੇਂ ਦੌਰਾਨ ਉਨ੍ਹਾਂ 'ਤੇ ਹੋਣ ਵਾਲੇ ਜ਼ੁਲਮਾਂ ਨੂੰ ਠੱਲ੍ਹ ਪਾਉਣ ਲਈ ਹੌਂਸਲੇ ਅਤੇ ਤਾਕਤ ਲਈ ਅਰਦਾਸ ਕੀਤੀ ਸੀ।

ਇਸ ਗੱਲ ਤੋਂ ਸਾਫ਼ ਪਤਾ ਲੱਗਦਾ ਹੈ ਕਿ ਕਸ਼ਮੀਰੀ ਪੰਡਤਾਂ 'ਤੇ ਪਹਿਲਾਂ ਵੀ ਬਹੁਤ ਜਬਰ ਅਤੇ ਜ਼ੁਲਮ ਹੋਏ ਸਨ, ਜਿਨ੍ਹਾਂ ਤੋਂ ਬਚਣ ਲਈ ਉਹ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਆਏ ਸਨ। ਫਰਕ ਕੇਵਲ ਇੰਨਾ ਹੈ ਕਿ ਉਸ ਵੇਲੇ ਮੁਗ਼ਲਾਂ ਦਾ ਰਾਜ ਸੀ, ਪਰ ਹੁਣ ਦੇਸ਼ ਅਜ਼ਾਦ ਹੈ ਅਤੇ ਦੇਸ਼ ਦੀ ਅਜ਼ਾਦੀ ਤੋਂ ਬਾਅਦ ਵੀ, ਜਦੋਂ ਕਿ ਉਹ ਇਕ ਧਰਮ-ਨਿਰਪੱਖ ਦੇਸ਼ ਦੇ ਵਸਨੀਕ ਹਨ, ਉਨ੍ਹਾਂ ਨੂੰ ਆਪਣੇ ਜਾਨ-ਮਾਲ ਦੀ ਰਾਖੀ ਲਈ ਗੁਰੂ ਜੀ ਦੀ ਸ਼ਰਨ ਆਉਣਾ ਪਿਆ। ਇਸ ਉਪਰੋਕਤ ਕਥਨ ਤੋਂ ਇਕ ਹੋਰ ਗੱਲ ਸਾਹਮਣੇ ਆਉਂਦੀ ਹੈ ਕਿ ਇੰਨੇ ਸਾਲਾਂ ਬਾਅਦ ਵੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੁਆਰਾ ਉਨ੍ਹਾਂ (ਹਿੰਦੂਆਂ) ਦੇ ਧਰਮ ਚਿੰਨ੍ਹਾਂ ਦੀ ਰਖਵਾਲੀ ਲਈ ਦਿੱਤੇ ਬਲੀਦਾਨ ਨੂੰ ਉਹ ਭੁੱਲੇ ਨਹੀਂ ਅਤੇ ਇਹ ਯਾਦ ਅੱਜ ਵੀ ਉਨ੍ਹਾਂ ਦੇ ਮਨਾਂ ਵਿਚ ਸਮਾਈ ਹੋਈ ਹੈ। ਮੁਗ਼ਲਾਂ ਦੀਆਂ

ਛੇ ਪੀੜ੍ਹੀਆਂ ਨੇ ਭਾਰਤ ਉੱਤੇ ਰਾਜ ਕੀਤਾ ਸੀ। ਤੀਜੇ ਮੁਗ਼ਲ ਬਾਦਸ਼ਾਹ ਅਕਬਰ ਨੇ ਮੁਗ਼ਲ ਸਾਮਰਾਜ ਦੀਆਂ ਭਾਰਤ ਵਿਚ ਨੀਹਾਂ ਪੱਕੀਆਂ ਕਰਨ ਲਈ ਲੱਗਭਗ ਪੰਜਾਹ ਸਾਲ ਲਗਾ ਦਿੱਤੇ ਸਨ, ਪਰ ਛੇਵੇਂ ਮੁਗ਼ਲ ਸਮਰਾਟ ਔਰੰਗਜ਼ੇਬ ਨੇ ਅਕਬਰ ਦੁਆਰਾ ਮੁਗ਼ਲ ਸਾਮਰਾਜ ਦੀਆਂ ਭਾਰਤ ਵਿਚ ਪੱਕੀਆਂ ਕੀਤੀਆਂ ਨੀਹਾਂ ਨੂੰ ਆਪਣੇ ਪੰਜਾਹ ਸਾਲਾਂ ਦੇ ਸਾਸ਼ਨ ਕਾਲ ਦੌਰਾਨ ਖੋਖਲਾ ਕਰ ਦਿੱਤਾ। ਜਿੱਥੇ ਬਾਦਸ਼ਾਹ ਅਕਬਰ ਨੇ ਮੁਗ਼ਲ ਸਾਮਰਾਜ ਨੂੰ ਮਜ਼ਬੂਤ ਕਰਨ ਲਈ ਸਾਰੇ ਧਰਮਾਂ ਦੇ ਲੋਕਾਂ ਅਤੇ ਅਧਿਆਤਮਿਕ ਵਿਅਕਤੀਆਂ ਨੂੰ ਉਨ੍ਹਾਂ ਦੇ ਰੁਤਬੇ ਮੁਤਾਬਿਕ ਯੋਗ ਮਾਣ ਸਤਿਕਾਰ ਬਖਸ਼ਿਆ ਸੀ, ਉੱਥੇ ਬਾਦਸ਼ਾਹ ਔਰੰਗਜ਼ੇਬ ਆਮ ਜਨ-ਸਧਾਰਨ ਨੂੰ ਤਾਂ ਕੀ ਮਹਾਨ ਅਧਿਆਤਮਿਕ ਸ਼ਖ਼ਸੀਅਤਾਂ ਨੂੰ ਵੀ ਧਾਰਮਿਕ ਕੱਟੜਤਾ ਦੇ ਪ੍ਰਭਾਵ ਅਧੀਨ ਦਬਾਉਣ ਅਤੇ ਕੁਚਲਣ ਦੀ ਨੀਤੀ 'ਤੇ ਚੱਲਣ ਲੱਗਾ ਸੀ ਅਤੇ ਇਸ ਕੰਮ ਵਿਚ ਉਸ ਨੇ ਆਪਣੇ ਧਰਮ ਦੇ ਉਨ੍ਹਾਂ ਪੀਰਾਂ-ਫਕੀਰਾਂ ਤਕ ਨੂੰ ਵੀ ਨਹੀਂ ਬਖਸ਼ਿਆ ਜਿਹੜੇ ਕਿ ਸੰਪਰਦਾਇਕਤਾ ਤੋਂ ਮੁਕਤ ਹੋ ਕੇ ਮਨੁੱਖੀ ਭਾਈਚਾਰੇ ਦੀ ਥੋੜ੍ਹੀ ਬਹੁਤ ਵੀ ਸੋਚ ਰੱਖਦੇ ਸਨ। ਅਜਿਹੇ ਸਮੇਂ ਇਹ ਕਿਵੇਂ ਆਸ ਕੀਤੀ ਜਾ ਸਕਦੀ ਸੀ ਕਿ ਗੈਰ-ਮੁਸਲਮਾਨ ਸੁਰੱਖਿਅਤ ਮਹਿਸੂਸ ਕਰ ਰਹੇ ਹੋਣਗੇ।

ਇਹ ਕਿਹਾ ਜਾਂਦਾ ਹੈ ਕਿ ਉਸ ਵੇਲੇ ਹਿੰਦੂ, ਸ਼ੀਆ ਅਤੇ ਈਸਾਈ ਆਪਣੇ-ਆਪਣੇ ਤਰੀਕੇ ਨਾਲ ਦੈਵੀ ਸ਼ਕਤੀ ਦੀ ਤਾਂਘ ਕਰ ਰਹੇ ਸਨ। ਜੋ ਉਨ੍ਹਾਂ ਨੂੰ ਇਸ ਜਬਰ ਅਤੇ ਜ਼ੁਲਮ ਤੋਂ ਨਿਜਾਤ ਦਿਵਾ ਸਕੇ। ਸਮੇਂ ਦੇ ਹਾਲਾਤ ਦਿਨੋ-ਦਿਨ ਖਰਾਬ ਹੋ ਰਹੇ ਸਨ, ਕਿਉਂਕਿ ਔਰੰਗਜ਼ੇਬ ਨੇ ਸੁੰਨੀ ਮੁਸਲਮਾਨਾਂ ਦੇ ਪ੍ਰਭਾਵ ਅਧੀਨ ਹਿੰਦੂ ਧਰਮ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਿਕ ਮੰਦਰ ਢਾਹ ਦਿੱਤੇ ਸਨ ਅਤੇ ਉਨ੍ਹਾਂ ਦੀ ਜਗ੍ਹਾ ਮਸਜਿਦਾਂ ਨੇ ਲੈ ਲਈ ਸੀ।

ਧਾਰਮਿਕ ਜਜ਼ਬਾਤਾਂ ਨੂੰ ਸੱਟ ਮਾਰਨ ਤੋਂ ਬਾਅਦ ਮੁਗ਼ਲ ਹਕੂਮਤ ਨੇ ਗ਼ੈਰ-ਮੁਸਲਮਾਨਾਂ ਨੂੰ ਦਬਾਉਣ ਅਤੇ ਇਸਲਾਮ ਦੇ ਫੈਲਾਅ ਲਈ ਜਿਹੜਾ ਕਦਮ ਚੁੱਕਿਆ ਸੀ ਉਸ ਵਿਚ ਉਨ੍ਹਾਂ ਨੂੰ ਆਰਥਿਕ ਪੱਧਰ 'ਤੇ ਕਮਜ਼ੋਰ ਕਰਨਾ ਵੀ ਸ਼ਾਮਲ ਸੀ। ਬਾਦਸ਼ਾਹ ਔਰੰਗਜ਼ੇਬ ਨੇ ਗ਼ੈਰ-ਮੁਸਲਮਾਨ ਲੋਕਾਂ 'ਤੇ 'ਜਜ਼ੀਆ' ਨਾਂ ਦਾ ਇਕ ਵਿਸ਼ੇਸ਼ ਟੈਕਸ ਲਗਾ ਦਿੱਤਾ ਸੀ। ਇਹ ਇਕ ਅਜਿਹਾ ਵਿਸ਼ੇਸ਼ ਟੈਕਸ ਸੀ ਜਿਸ ਬਾਰੇ ਉਸ ਤੋਂ ਪਹਿਲੇ ਮੁਗ਼ਲ ਹਾਕਮਾਂ ਨੇ ਕਦੇ ਸੋਚਿਆ ਵੀ ਨਹੀਂ ਸੀ। ਜਦੋਂ ਲੋਕ ਬਾਦਸ਼ਾਹ ਔਰੰਗਜ਼ੇਬ ਕੋਲ ਇਹ ਵਿਸ਼ੇਸ਼ ਟੈਕਸ ਨਾ ਲਾਉਣ ਦੀ ਬੇਨਤੀ ਕਰਨ ਗਏ ਤਾਂ ਉਨ੍ਹਾਂ ਨੂੰ ਹਾਥੀਆਂ ਦੇ ਪੈਰਾਂ ਥੱਲੇ ਕੁਚਲਦੇ ਹੋਏ ਜਜ਼ੀਏ ਦੀ ਜਬਰੀ ਵਸੂਲੀ ਦਾ ਹੁਕਮ ਸੁਣਾ ਦਿੱਤਾ ਸੀ। ਬਾਦਸ਼ਾਹ ਔਰੰਗਜ਼ੇਬ ਨੇ ਗੈਰ-ਮੁਸਲਿਮ ਲੋਕਾਂ ਨੂੰ ਦਬਾਉਣ ਲਈ ਜਿਹੜਾ ਅਗਲਾ ਕਦਮ ਚੁੱਕਿਆ, ਉਹ ਸੀ ਉਨ੍ਹਾਂ ਦੇ ਸੱਭਿਆਚਾਰ ਅਤੇ ਮੇਲਿਆਂ ਨੂੰ ਖਤਮ ਕਰਨਾ। ਇਨ੍ਹਾਂ ਮੇਲਿਆਂ ਅਤੇ ਤਿਉਹਾਰਾਂ ਵਿਚ ਉਸ ਤੋਂ ਪਹਿਲਾਂ ਦੇ ਮੁਗ਼ਲ

ਸ਼ਾਸਕ ਆਪ ਹਿੱਸਾ ਲੈਂਦੇ ਸਨ ਅਤੇ ਸਮੂਹ ਧਰਮਾਂ ਦੇ ਲੋਕਾਂ ਨੂੰ ਆਪੋ-ਆਪਣੇ ਰੀਤੀ-ਰਿਵਾਜਾਂ ਅਨੁਸਾਰ ਇਹ ਤਿਉਹਾਰ ਮਨਾਉਣ ਦੀ ਖੁੱਲ੍ਹ ਸੀ। ਪਰ ਬਾਦਸ਼ਾਹ ਔਰੰਗਜ਼ੇਬ ਨੇ ਇਨ੍ਹਾਂ ਤਿਉਹਾਰਾਂ ਤੇ ਪਾਬੰਦੀ ਲਾ ਦਿੱਤੀ ਤਾਂ ਕਿ ਗੈਰ-ਮੁਸਲਿਮ ਲੋਕ ਕਦੇ ਵੀ ਇਕ ਜਗ੍ਹਾ ਤੇ ਇਕੱਠੇ ਨਾ ਹੋ ਸਕਣ।

ਇੰਨੀਆਂ ਪਾਬੰਦੀਆਂ ਅਤੇ ਵਿਸ਼ੇਸ਼ ਟੈਕਸਾਂ ਦੇ ਬਾਵਜੂਦ ਵੀ ਜਦੋਂ ਬਾਦਸ਼ਾਹ ਔਰੰਗਜ਼ੇਬ ਆਪਣੇ ਮਿਸ਼ਨ ਵਿਚ ਕਾਮਯਾਬ ਨਾ ਹੋ ਸਕਿਆ ਤਾਂ ਉਸ ਨੇ ਗੈਰ-ਮੁਸਲਮਾਨਾਂ ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ ਅਤੇ ਉਨ੍ਹਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾਣ ਲੱਗਾ ਸੀ। ਬਾਦਸ਼ਾਹ ਨੇ ਇਹ ਕੰਮ ਕਸ਼ਮੀਰ ਤੋਂ ਸ਼ੁਰੂ ਕੀਤਾ ਸੀ, ਕਿਉਂਕਿ ਕਸ਼ਮੀਰ ਦੇ ਪੰਡਤਾਂ ਬਾਰੇ ਇਹ ਕਿਹਾ ਜਾਂਦਾ ਸੀ ਇਹ ਵਿਦਵਾਨ ਤੇ ਪੜ੍ਹੇ-ਲਿਖੇ ਸਨ ਅਤੇ ਜੇਕਰ ਇਹ (ਕਸ਼ਮੀਰੀ ਪੰਡਤ) ਇਸਲਾਮ ਕਬੂਲ ਕਰ ਲੈਣ ਤਾਂ ਬਾਕੀ ਭਾਰਤ ਦੇ ਲੋਕ ਵੀ ਆਪਣੇ ਆਪ ਹੀ ਮੁਸਲਮਾਨ ਬਣ ਜਾਣਗੇ।

ਦੂਜਾ ਕਾਰਨ ਇਹ ਵੀ ਮੰਨਿਆ ਜਾਂਦਾ ਸੀ ਕਿ ਜੇਕਰ ਇਹ ਕਸ਼ਮੀਰੀ ਪੰਡਤ ਵਿਰੋਧ ਕਰਨਗੇ ਤਾਂ ਇਨ੍ਹਾਂ ਵਿਰੁੱਧ ਜਹਾਦ ਦਾ ਨਾਅਰਾ ਲਾਉਣਾ ਵੀ ਸੌਖਾ ਹੋ ਜਾਵੇਗਾ। ਕਸ਼ਮੀਰ ਦੇ ਗਵਰਨਰ ਨੇ ਦ੍ਰਿੜ ਨਿਸ਼ਚੇ ਨਾਲ ਇਹ ਕੰਮ ਸ਼ੁਰੂ ਕੀਤਾ ਤਾਂ ਕਿ ਉਹ ਬਾਦਸ਼ਾਹ ਦੀ ਵਧੇਰੇ ਨੇੜਤਾ ਪ੍ਰਾਪਤ ਕਰ ਸਕੇ। ਉਸ ਨੇ ਬਾਦਸ਼ਾਹ ਦਾ ਹੁਕਮ ਮਿਲਦੇ ਹੀ ਕਸ਼ਮੀਰੀ ਪੰਡਤਾਂ ਨੂੰ ਕਤਲ ਕਰਾਉਣਾ ਸ਼ੁਰੂ ਕਰ ਦਿੱਤਾ ਸੀ। ਸ. ਰਤਨ ਸਿੰਘ (ਭੰਗੂ) ਲਿਖਦੇ ਹਨ ਕਿ ਉਹ ਬਾਦਸ਼ਾਹ ਦੀ ਇਸ ਸੋਚ ਦੇ ਅਨੁਸਾਰ ਕੰਮ ਕਰਨ ਲੱਗਾ ਕਿ:

*ਹਿੰਦੋ ਹਿੰਦੂ ਨ੍ਰਿਬੀਜ ਹੈ ਕਰਨੇ,*
*ਸ਼ਾਹਿ ਨੁਰੰਗੈ ਯੌ ਲਿਖ ਬਰਨੇ।*
*ਤੁਰਕ ਪ੍ਰਿਥਮੇ ਹੈ ਬਾਹਮਨ ਕਰਨੇ,*
*ਔਰ ਹਿੰਦੂ ਹੈ ਪਾਛੇ ਫਰਨੇ।* (ਸ੍ਰੀ ਗੁਰ ਪੰਥ ਪ੍ਰਕਾਸ਼)

ਕਸ਼ਮੀਰ ਦੇ ਪੰਡਤ ਲੁਕ-ਛਿਪ ਕੇ ਦਿਨ ਕੱਟਣ ਲੱਗੇ ਸਨ। ਕਸ਼ਮੀਰ ਦਾ ਇਤਿਹਾਸ ਕਲਮਬੰਦ ਕਰਨ ਵਾਲਾ ਇਕ ਲੇਖਕ ਪੀ. ਐਨ. ਕੇ ਬੈਮਜ਼ਈ ਕਹਿੰਦਾ ਹੈ ਕਿ ਇਕ ਦਿਨ ਉਹ ਅਮਰਨਾਥ ਚਲੇ ਗਏ, ਜਿੱਥੇ ਉਨ੍ਹਾਂ ਨੇ ਸ਼ਿਵ ਜੀ ਦੀ ਅਰਾਧਨਾ ਅਤੇ ਭਗਤੀ ਸ਼ੁਰੂ ਕਰ ਦਿੱਤੀ। ਉੱਥੋਂ ਉਨ੍ਹਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਜਾਣ ਦਾ ਦੈਵੀ ਆਦੇਸ਼ ਹੋਇਆ ਸੀ।

ਸਿੱਖ ਇਤਿਹਾਸਿਕ ਖੋਜਾਂ ਅਨੁਸਾਰ ਕਸ਼ਮੀਰੀ ਪੰਡਤਾਂ ਨੂੰ ਪੰਡਤ ਕਿਰਪਾ ਰਾਮ, ਸ੍ਰੀ ਗੁਰੂ ਤੇਗ ਬਹਾਦਰ ਜੀ ਕੋਲ ਲੈ ਕੇ ਆਇਆ, ਜਿਸ ਦੇ ਵੱਡੇ-ਵਡੇਰਿਆਂ ਨੇ ਪਹਿਲੇ ਗੁਰੂ ਸਾਹਿਬਾਨ ਦੇ ਸਮੇਂ ਸਿੱਖੀ ਧਾਰਨ ਕੀਤੀ ਸੀ। ਸ੍ਰੀ ਅਨੰਦਪੁਰ ਸਾਹਿਬ ਜਾ ਕੇ ਉਨ੍ਹਾਂ ਨੇ ਆਪਣੇ 'ਤੇ ਹੋਏ ਸਾਰੇ ਜ਼ਬਰਾਂ-ਜ਼ੁਲਮਾਂ ਦੀ ਕਹਾਣੀ ਗੁਰੂ ਸਾਹਿਬ ਜੀ

ਨੂੰ ਸੁਣਾਈ ਅਤੇ ਗੁਰੂ ਜੀ ਨੂੰ ਧਰਮ ਬਚਾਉਣ ਦੀ ਬੇਨਤੀ ਕੀਤੀ।

ਗੁਰੂ ਜੀ ਨੇ ਕਾਫੀ ਸੋਚ ਵਿਚਾਰ ਤੋਂ ਬਾਅਦ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ ਜਾ ਕੇ ਬਾਦਸ਼ਾਹ ਨੂੰ ਕਹਿ ਦੇਵੋ ਕਿ ਜੇਕਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਮੁਸਲਮਾਨ ਹੋ ਜਾਣ, ਤਾਂ ਅਸੀਂ ਸਾਰੇ ਵੀ ਉਸ ਰਸਤੇ 'ਤੇ ਚੱਲਣ ਨੂੰ ਤਿਆਰ ਹਾਂ। ਇਸ ਤੇ ਮੁਗ਼ਲ ਹਕੂਮਤ ਵਿਚ ਖਲਬਲੀ ਮੱਚ ਗਈ ਸੀ। ਕੁਝ ਸਮੇਂ ਬਾਅਦ ਗੁਰੂ ਜੀ ਕੁਝ ਮੁਖੀ ਸ਼ਰਧਾਲੂ ਸਿੱਖਾਂ ਨਾਲ ਸ੍ਰੀ ਅਨੰਦਪੁਰ ਸਾਹਿਬ ਤੋਂ ਤੁਰ ਪਏ ਸਨ। ਗੁਰੂ ਸਾਹਿਬ ਜੀ ਸਮਾਣਾ, ਕੈਥਲ, ਰੋਹਤਕ ਆਦਿ ਇਲਾਕਿਆਂ ਵਿੱਚੋਂ ਦੀ ਹੁੰਦੇ ਹੋਏ ਆਗਰੇ ਪਹੁੰਚੇ ਜਿੱਥੇ ਉਨ੍ਹਾਂ ਨੂੰ ਕੁਝ ਸ਼ਰਧਾਲੂ ਸਿੱਖਾਂ (ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ) ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਵਾਉਣ ਲਈ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦਿੱਤੇ ਜਾਣ ਲੱਗੇ ਸਨ। ਪਹਿਲਾਂ ਵਾਰੋ-ਵਾਰੀ ਤਿੰਨਾਂ ਸ਼ਰਧਾਲੂ ਗੁਰਸਿੱਖਾਂ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਫਿਰ ਕੁਝ ਦਿਨਾਂ ਬਾਅਦ ਚਾਂਦਨੀ ਚੌਂਕ ਵਿਖੇ ਗੁਰੂ ਸਾਹਿਬ ਦਾ ਵੀ ਇਸਲਾਮ ਕਬੂਲ ਨਾ ਕਰਨ 'ਤੇ ਸੀਸ ਧੜ ਤੋਂ ਅਲੱਗ ਕਰ ਦਿੱਤਾ ਗਿਆ।

ਮੁਗ਼ਲ ਹਕੂਮਤ ਨੇ ਭਾਵੇਂ ਗੁਰੂ ਜੀ ਦਾ ਸਰੀਰ ਦੋ ਹਿੱਸਿਆਂ ਵਿਚ ਵੰਡ ਦਿੱਤਾ, ਪਰ ਉਹ ਆਪਣੀ ਅਥਾਹ ਸ਼ਕਤੀ ਨਾਲ ਗੁਰੂ ਜੀ ਦੇ ਵਿਚਾਰਾਂ ਦਾ ਕੁਝ ਵੀ ਨੁਕਸਾਨ ਨਾ ਕਰ ਸਕੀ ਕਿ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)

ਗੁਰੂ ਸਾਹਿਬ ਜੀ ਨੇ ਆਪਣਾ ਸੀਸ ਹਿੰਦੂ ਧਰਮ ਦੇ ਉਨ੍ਹਾਂ ਧਰਮ ਚਿੰਨ੍ਹਾਂ ਨੂੰ ਬਚਾਉਣ ਲਈ ਦੇ ਦਿੱਤਾ, ਜਿਨ੍ਹਾਂ ਨੂੰ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਪਹਿਨਣ ਤੋਂ ਇਨਕਾਰ ਕਰ ਦਿੱਤਾ ਸੀ। ਇਸ ਦਾ ਅਰਥ ਇਹ ਹੋਇਆ ਕਿ ਭਾਵੇਂ ਗੁਰੂ ਸਾਹਿਬ ਨੂੰ ਹਿੰਦੂ ਧਰਮ ਵਿਚ ਕੁਝ ਗੱਲਾਂ ਕੇਵਲ ਫੋਕੇ ਕਰਮ-ਕਾਂਡਾਂ ਦੇ ਰੂਪ ਵਿਚ ਦਿਖਾਈ ਦੇ ਰਹੀਆਂ ਸਨ, ਪਰ ਫਿਰ ਵੀ ਉਹ ਚਾਹੁੰਦੇ ਸਨ ਕਿ ਹਰ ਇਕ ਵਿਅਕਤੀ ਨੂੰ ਆਪੋ-ਆਪਣੇ ਧਰਮ ਦੇ ਅਨੁਸਾਰ ਕੰਮਾਂ ਦੀ ਅਜ਼ਾਦੀ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨੇ ਉਨ੍ਹਾਂ ਦਿਨਾਂ ਵਿਚ ਧਰਮ ਦੀ ਅਜ਼ਾਦੀ ਦੀ ਗੱਲ ਕੀਤੀ, ਜਦੋਂ ਕਿ ਹਕੂਮਤ ਇਸ ਬਾਰੇ ਸੁਣਨਾ ਅਤੇ ਸੋਚਣਾ ਵੀ ਪਾਪ ਸਮਝਦੀ ਸੀ।

ਗੁਰੂ ਜੀ ਦਾ ਮਹਾਨ ਬਲੀਦਾਨ ਅੱਜ ਵੀ ਧਰਮ ਦੀ ਸਹੀ ਭਾਵਨਾ ਨੂੰ ਸਮਝਣ ਵਾਲੇ ਵਿਅਕਤੀਆਂ ਲਈ ਮਾਰਗ-ਦਰਸ਼ਨ ਦਾ ਕੰਮ ਕਰ ਰਿਹਾ ਹੈ। ਇਸੇ ਕਰ ਕੇ ਕਸ਼ਮੀਰ ਦੇ ਪੰਡਤਾਂ ਨੇ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਆਪਣੇ 'ਤੇ ਹੋ ਰਹੇ ਜਬਰ ਅਤੇ ਜ਼ੁਲਮ ਤੋਂ ਬਚਾਉਣ ਲਈ ਗੁਰੂ ਜੀ ਅੱਗੇ ਅਰਦਾਸ ਕੀਤੀ ਅਤੇ ਇਹ ਪ੍ਰਤਿੱਗਿਆ ਮੁੜ ਦੁਹਰਾਈ ਕਿ "ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬਲੀਦਾਨ ਯਾਦ ਰੱਖੇਗਾ ਹਿੰਦੁਸਤਾਨ।" ਕਸ਼ਮੀਰੀ ਪੰਡਤਾਂ ਦੇ ਇਹ ਬੋਲ ਗੁਰੂ ਸਾਹਿਬਾਨ ਦੀ ਮਾਨਵਤਾ ਪ੍ਰਤੀ

ਸੰਵੇਦਨਾ ਅਤੇ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਦੀ ਯਾਦ ਦਿਵਾਉਂਦੇ ਹਨ। ਮੌਜੂਦਾ ਸਮੇਂ ਵਿਚ ਜਿਹੜਾ ਵੀ ਵਿਅਕਤੀ ਸ੍ਰੀ ਅਨੰਦਪੁਰ ਸਾਹਿਬ ਦੇ ਦਰਸ਼ਨ ਕਰਨ ਜਾਂਦਾ ਹੈ, ਉਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੇ ਸਰੋਕਾਰਾਂ ਦਾ ਗਿਆਨ ਹੋ ਜਾਂਦਾ ਹੈ। ਇਸ ਸ਼ਹਾਦਤ ਨੇ ਮਾਨਵਤਾ ਨੂੰ ਝੰਜੋੜ ਕੇ ਰੱਖ ਦਿੱਤਾ ਸੀ। ਭਵਿੱਖ ਵਿਚ ਮਨੁੱਖਤਾ ਨੂੰ ਅਜਿਹੇ ਦਿਨ ਨਾ ਦੇਖਣੇ ਪੈਣ ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ ਸੀ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੈਦਾ ਹੋਏ ਖਾਲਸੇ ਨੂੰ ਵਿਸ਼ੇਸ਼ ਗੁਣਾਂ ਦਾ ਧਾਰਨੀ ਹੋਣ ਦੇ ਆਦੇਸ਼ ਦਿੱਤੇ ਗਏ ਸਨ, ਜਿਨ੍ਹਾਂ ਦਾ ਵਰਣਨ ਕਰਦੇ ਹੋਏ ਭਾਈ ਨੰਦ ਲਾਲ ਜੀ ਦੱਸਦੇ ਹਨ:

*ਖਾਲਸਾ ਸੋਇ ਨਿਰਧਨ ਕੋ ਪਾਲੈ ਖਾਲਸਾ ਸੋਇ ਦੁਸ਼ਟ ਕੋ ਗਾਲੈ॥੫੦॥*
*ਖਾਲਸਾ ਸੋਇ ਨਾਮ ਜਪ ਕਰੈ ਖਾਲਸਾ ਸੋਇ ਮਲੇਛ ਪਰ ਚੜ੍ਹੈ॥੫੧॥*
*ਖਾਲਸਾ ਸੋਇ ਨਾਮ ਸਿਉਂ ਜੋੜੇ ਖਾਲਸਾ ਸੋਇ ਬੰਧਨ ਕੋ ਤੋੜੇ॥੫੨॥*
*ਖਾਲਸਾ ਸੋਇ ਜੋ ਚੜ੍ਹੈ ਤੁਰੰਗ ਖਾਲਸਾ ਸੋਇ ਜੋ ਕਰੇ ਨਿਤ ਜੰਗ॥੫੩॥*
*ਖਾਲਸਾ ਸੋਇ ਸ਼ਸਤਰ ਕੋ ਧਾਰੈ ਖਾਲਸਾ ਸੋਇ ਦੁਸ਼ਟ ਕੋ ਮਾਰੈ॥੫੪॥*

(ਤਨਖ਼ਾਹਨਾਮਾ)

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੈਦਾ ਹੋਏ ਅਜਿਹੇ ਗੁਣਾਂ ਵਾਲੇ ਖਾਲਸੇ ਨੇ ਸਮਾਜ ਵਿਚ ਪ੍ਰੇਮ, ਭਾਈਚਾਰੇ, ਸਾਂਝ ਅਤੇ ਸਹਿਹੋਂਦ ਦੀ ਭਾਵਨਾ ਪੈਦਾ ਕਰਨ ਦੇ ਨਾਲ-ਨਾਲ ਅਣਖ ਅਤੇ ਸਵੈਮਾਣ ਦੀ ਭਾਵਨਾ ਉਜਾਗਰ ਕਰਨ 'ਤੇ ਜ਼ੋਰ ਦਿੱਤਾ ਹੈ। ਖਾਲਸੇ ਦੀ ਜੀਵਨ-ਜਾਚ ਸੰਘਰਸ਼ ਦੇ ਮਾਰਗ 'ਚੋਂ ਹੋ ਕੇ ਗੁਜ਼ਰਦੀ ਹੈ ਜਿਹੜੀ ਕਿ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਕਦਰਾਂ-ਕੀਮਤਾਂ ਦੀ ਬਹਾਲੀ ਲਈ ਸਮਾਜ ਲਈ ਨਿਗਾਹਬਾਨ ਦੀ ਭੂਮਿਕਾ ਨਿਭਾਉਂਦੀ ਹੈ। ਮਾਖੋਵਾਲ ਤੋਂ ਸ੍ਰੀ ਅਨੰਦਪੁਰ ਸਾਹਿਬ ਦੇ ਰੂਪ ਵਿਚ ਪਰਿਵਰਤਿਤ ਹੋਇਆ ਇਹ ਨਗਰ ਦੇਸ਼-ਦੁਨੀਆ ਨੂੰ ਭਾਈਚਾਰਕ ਸਾਂਝ ਪੈਦਾ ਕਰਨ ਅਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਹਮੇਸ਼ਾਂ ਸੰਘਰਸ਼ਸ਼ੀਲ ਰਹਿਣ ਦੀ ਪ੍ਰੇਰਨਾ ਕਰਦਾ ਹੈ। ■

---

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸ. ਮੁਖਤਾਰ ਸਿੰਘ, ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਪਰੋਕਤ ਗੁਰਦੁਆਰਾ ਸਾਹਿਬ ਵਿਖੇ ੪ ਅਤੇ ੧੪ ਅਪ੍ਰੈਲ, ੨੦੧੫ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੫੪੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਮਾਤਾ ਨਾਨਕੀ ਜੀ

*-ਬੀਬੀ ਮਨਮੋਹਨ ਕੌਰ**

ਸਿੱਖ ਇਤਿਹਾਸ ਦੀ ਉਸਾਰੀ ਵਿਚ ਇਸਤਰੀਆਂ ਦਾ ਯੋਗਦਾਨ ਪੁਰਸ਼ਾਂ ਤੋਂ ਕਿਤੇ ਵੀ ਘੱਟ ਨਹੀਂ ਹੈ। ਸਿੱਖ ਇਸਤਰੀਆਂ ਨੇ ਸਿੱਖ ਇਤਿਹਾਸ ਵਿਚ ਜ਼ਿਕਰਯੋਗ ਯੋਗਦਾਨ ਪਾਇਆ ਹੈ। ਮਾਤਾ ਨਾਨਕੀ ਜੀ ਉਹ ਭਾਗਾਂਵਾਲੀ ਸਤਿਕਾਰਯੋਗ ਸ਼ਖ਼ਸੀਅਤ ਹੋਏ ਹਨ, ਜਿਨ੍ਹਾਂ ਦਾ ਗੁਰੂ-ਪਰਵਾਰ ਨਾਲ ਬਹੁਤ ਹੀ ਗਹਿਰਾ ਅਤੇ ਲੰਮਾ ਸਮਾਂ ਸੰਬੰਧ ਰਿਹਾ। ਆਪ ਜੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਨੂੰਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੁਪਤਨੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮਾਤਾ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਾਦੀ ਜੀ ਅਤੇ ਚਾਰ ਸਾਹਿਬਜ਼ਾਦਿਆਂ ਦੀ ਸਤਿਕਾਰਯੋਗ ਪੜਦਾਦੀ ਜੀ ਹੋਣ ਦਾ ਮਾਣ ਹਾਸਲ ਹੈ। ਇਸ ਤਰ੍ਹਾਂ ਆਪ ਜੀ ਨੂੰ ਛੇ ਗੁਰੂ-ਸਾਹਿਬਾਨ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਦੀ ਸੰਗਤ ਵਿਚ ਰਹਿ ਨੇੜਤਾ ਭਰਪੂਰ ਜੀਵਨ ਬਤੀਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਮਾਤਾ ਨਾਨਕੀ ਜੀ ਨੇ ਸਭ ਤੋਂ ਪਹਿਲਾਂ ਛਟਮ ਪੀਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮਹਿਲ ਬਣ ਜੀਵਨ ਜਿਊਣ ਉਪਰੰਤ ਆਪਣੇ ਸਪੁੱਤਰ 'ਤਿਆਗ ਮੱਲ' ਦੀ ਸ਼ਖ਼ਸੀਅਤ ਨੂੰ ਸੰਵਾਰ 'ਤੇਗ ਬਹਾਦਰ' ਬਣਾ 'ਹਿੰਦ ਦੀ ਚਾਦਰ' ਬਣਾਇਆ ਤੇ ਅਖੀਰ ਆਪਣੇ ਪੋਤਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਕਰ, ਉਨ੍ਹਾਂ ਨੂੰ ਸੰਤ-ਸਿਪਾਹੀ, ਮਰਦ-ਅਗੰਮੜੇ ਦੇ ਸਰੂਪ ਵਿਚ ਉਜਾਗਰ ਕਰਨ ਵਿਚ ਆਪਣੀ ਸ਼ਖ਼ਸੀਅਤ ਦਾ ਯਥਾਯੋਗ ਪ੍ਰਭਾਵ ਪਾਇਆ। ਆਪ ਜੀ ਦੇ ਜੀਵਨ-ਕਾਲ ਦੌਰਾਨ ਜਿੱਥੇ ਆਪ ਜੀ ਦੇ ਸਹੁਰਾ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾ ਕੇ ਬੇਹੱਦ ਸਰੀਰਕ ਕਸ਼ਟ ਦਿੰਦਿਆਂ ਸ਼ਹੀਦ ਕਰ ਦਿੱਤਾ ਗਿਆ, ਉੱਥੇ ਆਪ ਜੀ ਦੇ ਪਤੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਾਰਾ ਜੀਵਨ ਜੰਗਾਂ/ਯੁੱਧਾਂ ਤੇ ਸੰਘਰਸ਼ ਨਾਲ ਭਰਿਆ ਰਿਹਾ। ਇੱਥੋਂ ਤਕ ਕਿ ਆਪਣੇ ਸਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਸਮੇਂ ਵੀ ਆਪ ਜੀ ਨੇ ਅਕਾਲ ਪੁਰਖ ਦੇ ਭਾਣੇ ਵਿਚ ਖਿੜੇ ਮੱਥੇ ਸਭ ਕੁਝ ਝੱਲਦਿਆਂ ਆਪਣੀ ਨੂੰਹ ਮਾਤਾ ਗੁਜਰੀ ਜੀ ਨੂੰ ਹੌਂਸਲਾ, ਸਿੱਖੀ ਸਿਦਕ ਦੀ ਸਿੱਖਿਆ ਦਿੱਤੀ। ਆਪਣੇ ਸ਼ਹੀਦ ਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਲੈਣ ਲਈ ਅੱਗੇ ਹੋ ਕੇ ਪਹੁੰਚੇ। ਆਪ ਜੀ ਦੇ ਜੀਵਨ-ਕਾਲ ਦੌਰਾਨ ਸਿੱਖ ਇਤਿਹਾਸ ਬਹੁਤ ਹੀ ਸੰਘਰਸ਼ਮਈ ਦੌਰ ਵਿੱਚੋਂ ਗੁਜ਼ਰਦਾ ਹੋਇਆ ਵੀ ਸੋਨੇ ਵਾਂਗ ਚਮਕਦਾ ਰਿਹਾ। ਆਪ ਜੀ ਉਪਰੋਕਤ ਹਰ ਸੰਘਰਸ਼ ਵਿਚ ਬਹਾਦਰੀ ਅਤੇ ਦ੍ਰਿੜ੍ਹਤਾ ਦਾ ਸਬੂਤ ਦਿੰਦਿਆਂ ਆਪਣੇ ਪਰਵਾਰ ਨਾਲ ਹਰ ਜ਼ੁਲਮ ਨੂੰ ਸਿਰ ਮੱਥੇ ਸਹਿੰਦਿਆਂ

**# ੮੩੬੩, ਗਲੀ ਨੰ:੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਚੜ੍ਹਦੀ ਕਲਾ ਵਿਚ ਰਹਿ ਹਰ ਇਕ ਲਈ ਪ੍ਰੇਰਨਾ ਸ੍ਰੋਤ ਬਣੇ ਰਹੇ। ਆਪ ਜੀ ਨੇ ਆਪਣੇ ਸਾਰੇ ਜੀਵਨ ਦੌਰਾਨ ਦੁੱਖ-ਸੁਖ ਨੂੰ ਇਕ ਬਰਾਬਰ ਜਾਣਿਆ ਅਤੇ ਕਦੀ ਵੀ ਆਪ ਦੇ ਮਨ ਵਿਚ ਨਿਰਾਸ਼ਾ ਜਾਂ ਵੈਰ-ਵਿਰੋਧ ਦੀ ਭਾਵਨਾ ਪੈਦਾ ਨਹੀਂ ਹੋਈ। ਆਪ ਜੀ ਨਾ ਕੇਵਲ ਬਹੁਤ ਹੀ ਕੋਮਲ ਅਤੇ ਨਿੱਘੇ ਸੁਭਾਅ ਵਾਲੇ ਸਨ, ਸਗੋਂ ਸਹਿਜ, ਸਾਦਗੀ ਅਤੇ ਤਿਆਗ ਦੀ ਮੂਰਤ ਸਨ। ਗੁਰੂ-ਮਹਿਲਾਂ ਅਤੇ ਗੁਰੂ-ਮਾਤਾਵਾਂ ਦੇ ਇਤਿਹਾਸ ਵਿਚ ਆਪ ਜੀ ਦਾ ਅਤਿ ਮਹੱਤਵਪੂਰਨ ਤੇ ਪ੍ਰਭਾਵਸ਼ਾਲੀ ਸਥਾਨ ਹੈ।

ਕਵੀ ਸੰਤੋਖ ਸਿੰਘ ਜੀ ਨੇ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਮਾਤਾ ਨਾਨਕੀ ਜੀ ਦੀ ਸਿਫ਼ਤ ਸਲਾਹ ਕਰਦਿਆ ਲਿਖਿਆ ਹੈ:

*ਸ੍ਰੀ ਗੁਰੁ ਤੇਗ ਬਹਾਦਰ ਮਾਤਾ॥*
*ਨਾਮ ਨਾਨਕੀ ਜੱਗ ਬੱਖਯਾਤਾ॥*
*ਪਤਿਬਰਤਾ ਧਰਮਾਤਮਾ ਰੂਪਾ॥*
*ਰੁਚਰਿ ਸੁਸ਼ੀਲਾ ਗੁਣਨ ਅਨੂਪਾ॥*
*ਮਧੁਰ ਭਾਸ਼ਣੀ, ਦੀਰਘ ਦਰਬਾ॥*
*ਸਤਿਗੁਰੂ ਧਿਆਨ ਪਰਾਇਣ ਹਰਸਾ॥*
*ਪ੍ਰਿਯ ਪੂਤ, ਮਨ ਮ੍ਰਿਦੁਲ ਕੁਲੀਨਾ॥*
*ਸਦਾ ਕ੍ਰਿਪਾਲੂ ਪਰਮ ਅਦੀਨਾ॥*

'ਸਿੱਖ ਪੰਥ ਵਿਸ਼ਵਕੋਸ਼' ਅਨੁਸਾਰ ਅਜਿਹੀ ਸੁਭਾਗ ਸ਼ਖ਼ਸੀਅਤ ਮਾਤਾ ਨਾਨਕੀ ਜੀ ਦਾ ਜਨਮ ਬਾਬਾ ਬਕਾਲਾ ਦੇ ਨਿਵਾਸੀ ਭਾਈ ਹਰਿਚੰਦ ਜੀ ਲੰਬ ਖੱਤ੍ਰੀ ਦੇ ਘਰ ਮਾਤਾ ਹਰਿਦੇਈ ਦੀ ਕੁੱਖੋਂ ਹੋਇਆ। ਆਪ ਜੀ ਦੇ ਜਨਮ ਬਾਰੇ ਕੋਈ ਸਹੀ ਤਿਥੀ ਉਪਲਬਧ ਨਹੀਂ ਹੈ, ਪਰ ਅਨੁਮਾਨ ਦੇ ਅਧਾਰ 'ਤੇ ਆਪ ਦਾ ਜਨਮ ੧੫੯੫ ਈ. ਦੇ ਨੇੜੇ ਤੇੜੇ ਬੈਠਦਾ ਹੈ।

'ਮਹਾਨ ਕੋਸ਼' ਅਨੁਸਾਰ, "ਹਰਿਦੇਈ ਦੇ ਉਦਰ ਤੋਂ ਹਰੀਚੰਦ ਲੰਬ ਖਤ੍ਰੀ ਬਕਾਲੇ ਵਾਲੇ ਦੀ ਬੇਟੀ, ਜਿਸ ਦਾ ਵਿਆਹ ੮ ਵੈਸਾਖ ਸੰਮਤ ੧੬੭੦ ਬਿਕ੍ਰਮੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ, ਜਿਸ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੌਮੇ ਸਤਿਗੁਰੂ ਜਨਮੇ, ਮਾਤਾ ਜੀ ਦਾ ਦੇਹਾਂਤ ਸੰਮਤ ੧੭੩੫ ਵਿਚ ਕੀਰਤਪੁਰ ਹੋਇਆ।"

ਘਰ ਵਿਚ ਧਾਰਮਿਕ ਵਾਤਾਵਰਨ ਹੋਣ ਕਾਰਨ ਸ਼ਾਂਤ-ਚਿਤ ਮਾਤਾ ਨਾਨਕੀ ਜੀ ਬਚਪਨ ਤੋਂ ਹੀ ਗੁਰਬਾਣੀ ਅਨੁਸਾਰ ਜੀਵਨ-ਜਿਊਣ ਵਾਲੇ ਸਨ। ਆਪ ਅੰਮ੍ਰਿਤ ਵੇਲੇ ਉੱਠ ਕੇ ਆਪਣੇ ਮਾਤਾ-ਪਿਤਾ ਨਾਲ ਨਾਮ ਸਿਮਰਨ ਵਿਚ ਲੀਨ ਹੋ ਜਾਂਦੇ। ਘਰ ਵਿਚ ਪਿਤਾ ਜੀ ਨੂੰ ਮਿਲਣ ਆਉਣ ਵਾਲੇ ਗੁਰਸਿੱਖਾਂ ਦੀ ਬੜੀ ਰੀਝ ਨਾਲ ਲੰਗਰ-ਪਾਣੀ ਆਦਿ ਨਾਲ ਸੇਵਾ ਕਰਦੇ। ਇਕ ਸੁਚੱਜੀ ਇਸਤਰੀ ਵਾਲੇ ਸਾਰੇ ਹੀ ਗੁਣ ਆਪ ਜੀ

ਵਿਚ ਸੁਭਾਇਮਾਨ ਸਨ।

ਕਵੀ ਭਾਈ ਸੰਤੋਖ ਸਿੰਘ ਜੀ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਜ਼ਿਕਰ ਕਰਦਿਆਂ ਲਿਖਦੇ ਹਨ ਕਿ ਜਿਸ ਸਮੇਂ ਦੀਵਾਨ ਚੰਦੂ ਦੀ ਪੁੱਤਰੀ ਦਾ ਰਿਸ਼ਤਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਵੱਲੋਂ ਸੰਗਤਾਂ ਦੀ ਬੇਨਤੀ 'ਤੇ ਮੋੜਿਆ ਗਿਆ ਸੀ, ਉਸ ਸਮੇਂ ਹਰੀਚੰਦ ਦੀ ਪੁੱਤਰੀ ਨਾਨਕੀ ਦੀ ਸਗਾਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਹੋਈ ਸੀ। ਗੁਰੂ ਜੀ ਦੇ ਵਿਆਹ ਦੀ ਵਿਸਾਖ ਮਹੀਨੇ ਦੀ ਸੰਗਰਾਂਦ ਨੂੰ ਨੀਯਤ ਕਰਨ ਬਾਰੇ ਸਾਹੇ-ਚਿੱਠੀ ਆ ਗਈ:

*ਕਿਤਿਕ ਦਿਵਸ ਬੀਤੇ ਇਸ ਭਾਂਤੀ। ਆਈ ਬਹੁਰ ਬਜਾਹ ਕੀ ਪਾਤੀ।*
*ਹਰੀਚੰਦ ਕੀ ਜੋ ਸੁ ਕੁਮਾਰੀ। ਬੈਸ ਅਲਪ ਕੀ ਸੁਤਾ ਬਿਚਾਰੀ॥੩੪॥*
*'ਯਾਂਤੇ ਬਜਾਹ ਪ੍ਰਿਥਮ ਨਹਿਂ ਕਿਯੋ। ਸਮੋ ਜਾਨਿ ਕਾਗਦਿ ਪਠਿ ਦਯੋ।*
*ਮਾਸ ਵਿਸਾਖ ਪ੍ਰਿਥਮ ਦਿਨ ਮਾਂਹੀ।' ਲਿਖਿ ਭੇਜਯੋ ਸ਼੍ਰੀ ਗੰਗਾ ਪਾਹੀ॥੩੫॥*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮਾਤਾ ਨਾਨਕੀ ਜੀ ਨਾਲ ਜਦ ਵਿਆਹ ਦਾ ਦਿਨ ਨੇੜੇ ਆ ਗਿਆ ਤਾਂ ਸੰਸਾਰਿਕ ਰੀਤਾਂ ਨਿਭਾਈਆਂ ਜਾਣ ਲੱਗੀਆਂ:

*ਨਿਕਟ ਬਜਾਹੁ ਕੋ ਦਿਵਸ ਜੁ ਆਯੋ। ਅੰਤਹਿ ਪੁਰ ਸ਼੍ਰੀ ਗੁਰੂ ਬੁਲਾਯੋ।*
*ਲੌਕਿਕ ਬੈਦਿਕ ਰੀਤਿ ਅਨੇਕ। ਸਕਲ ਕਰੀ ਕੋ ਕਹੈ ਬਿਬੇਕ॥੧੭॥*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਰਾਤ ਸ੍ਰੀ ਹਰੀਚੰਦ ਦੇ ਗ੍ਰਹਿ ਪਹੁੰਚਣ 'ਤੇ ਸਾਰੇ ਖੱਤਰੀ ਅੱਗੇ ਹੋ ਕੇ ਬਰਾਤ ਦੇ ਸਨਮਾਨ ਲਈ ਆਏ:

*ਪੁਰਿ ਮਹਿਂ ਸਦਨ ਹੁਤੋ ਜਿਸ ਥਾਨ। ਹਰੀਚੰਦ ਜਿਹ ਭਾਗ ਮਹਾਨ।*
*ਇਕ ਥਲ ਮਿਲਿ ਖੱਤ੍ਰੀ ਸਮੁਦਾਏ। ਹਿਤ ਸਨਮਾਨ ਅਗਾਊ ਆਏ॥*

ਬਰਾਤ ਦੇ ਸਨਮਾਨ ਉਪਰੰਤ ਸ੍ਰੀ ਹਰੀਚੰਦ ਨਾਲ ਮਿਲਣੀ ਕਰਨ ਲਈ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਇੱਛਾ ਅਨੁਸਾਰ ਬਾਬਾ ਬੁੱਢਾ ਜੀ ਅੱਗੇ ਹੋ ਕੇ ਮਿਲੇ।

*ਹਰੀਚੰਦ ਹਿਤ ਮਿਲਨੀ ਆਯੋ। ਬਸਤ੍ਰ ਦਰਬ ਅਪਰਨ ਕੋ ਲਯਾਯੋ।*
*ਇਤ ਸਤਿਗੁਰ ਨੇ ਰਿਦੇ ਬਿਚਾਰਯੋ। --ਮਿਲਹਿਂ ਬ੍ਰਿੱਧ ਸਾਹਿਬ—*
*ਨਿਰਧਾਰਯੋ॥੨੭॥*

ਉਪਰੰਤ ਉਸ ਸਮੇਂ ਦੀਆਂ ਰੀਤਾਂ-ਰਸਮਾਂ ਨਿਭਾਅ ਕੇ ਸ੍ਰੀ ਹਰੀਚੰਦ ਜੀ ਦੀ ਪੁੱਤਰੀ ਨਾਨਕੀ ਜੀ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਿਆਹ ਹੋਇਆ:

*ਹਰੀਚੰਦੁ ਨਿਜ ਤਨੁਜਾ ਸਾਥਿ। ਅਗਨਿ ਪ੍ਰਦੱਛਨ ਫੇਰੇ ਨਾਥ।*
*ਅਪਰ ਰੀਤਿ ਸਭਿ ਜੇਤਿਕ ਹੋਇ। ਜਥਾ ਜੋਗ ਕਹਿ ਕੀਨੀ ਸੋਇ॥੩੬॥*

ਵਿਆਹ ਉਪਰੰਤ ਸ੍ਰੀ ਹਰੀਚੰਦ ਤੇ ਉਸ ਦੀ ਪਤਨੀ ਹਰਦੇਈ ਜੀ ਨੇ ਗੁਰੂ ਸਾਹਿਬ ਵੱਲੋਂ ਮਿਲੀ ਵਡਿਆਈ ਦਾ ਧੰਨਵਾਦ ਕਰਦਿਆਂ ਨਮਸਕਾਰ ਕੀਤਾ ਅਤੇ ਆਪਣੀ ਪੁੱਤਰੀ

ਨਾਨਕੀ ਜੀ ਨੂੰ ਸਭ ਰੀਤਾਂ-ਰਸਮਾਂ ਨਿਭਾ ਕੇ ਗੁਰੂ ਜੀ ਨਾਲ ਵਿਦਾ ਕੀਤਾ:

*ਹਰੀਚੰਦ ਹਰਦੇਈ ਦੰਪਤਿ। ਕਹੈਂ 'ਗੁਰੂ ਹਮ ਦਈ ਜੁ ਸੰਪਤਿ।*
*ਭੁਗਤੈਂ ਸਗਰੋ ਦਾਨ ਤੁਮਾਰ। ਨਹਿਂ ਸਮ ਕੋ, ਸਭਿ ਕੇ ਦਾਤਾਰ॥੪੪॥*
*ਇਕ ਦਾਸੀ ਸੇਵਾ ਹਿਤ ਦੀਨਿ।' ਇਮ ਕਹਿ ਦੁਹਨਿ ਬੰਦਨਾ ਕੀਨਿ।*
*ਬਿਦਾ ਕਰੇ ਸਗਰੀ ਬਿਧਿ ਆਛੇ। ਜਾਤਿ ਚਲੀ ਤਨੁਜਾ ਕੋ ਪਾਛੇ॥੪੫॥*

'ਸਿੱਖ ਪੰਥ ਵਿਸ਼ਵਕੋਸ਼' ਅਨੁਸਾਰ ਮਾਤਾ ਨਾਨਕੀ ਜੀ ਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਵਿਆਹ ਸੰਨ ੧੬੧੩ ਈ: (੮ ਵੈਸਾਖ,੧੬੭੦ ਬਿ.) ਵਿਚ ਹੋਇਆ।

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਨਾਨਕੀ ਜੀ ਨੂੰ ਵਿਆਹ ਕੇ ਘਰ ਲੈ ਕੇ ਆਏ ਤਾਂ ਮਾਤਾ ਗੰਗਾ ਜੀ ਨੇ ਬਹੁਤ ਖੁਸ਼ੀ ਮਨਾਈ ਅਤੇ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕ ਕੇ ਗਰੀਬਾਂ ਵਿਚ ਧਨ ਵਾਰ ਕੇ ਰੀਤ ਰਿਵਾਜ ਪੂਰੇ ਕੀਤੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਤਨੀ ਅਤੇ ਮਾਤਾ ਗੰਗਾ ਜੀ ਦੀ ਇਹ ਨੂੰਹ ਜਿਸ ਦਾ ਨਾਮ ਨਾਨਕੀ ਸੀ, ਬਹੁਤ ਹੀ ਸੁੰਦਰ ਸਰੂਪ ਵਾਲੀ ਅਤੇ ਭਾਗਾਂ ਵਾਲੀ ਇਸਤਰੀ ਸੀ। ਮਾਤਾ ਨਾਨਕੀ ਜੀ ਦੀ ਕੱਖੋਂ ਜਿੱਥੇ ਤੇਗ ਦੇ ਧਨੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਨਮ ਲਿਆ, ਉੱਥੇ ਆਪ ਜੀ ਨੇ ਖਾਲਸਾ ਪੰਥ ਦੇ ਪਿਤਾ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਾਦੀ ਬਣ ਕੇ ਪੁੱਤ-ਪੋਤਰੇ ਦਾ ਸੁੱਖ ਵੇਖਦਿਆਂ ਵੱਡੀ ਉਮਰ ਬਤੀਤ ਕੀਤੀ:

*ਸ੍ਰੀ ਗੰਗਾ ਆਗਵਨ ਲਖਿ ਸਹਿਤ ਸਨੁਖਾ ਨੰਦ।*
*ਸਭਿ ਬਰਾਤ ਜੁਤਿ ਪ੍ਰਥਮ ਮੇ ਹਰਿਮੰਦਿਰ ਸੁਖ ਕੰਦ॥੧॥*
*ਹਾਥ ਬੰਦਿ ਬੰਦਨ ਕਰਿ ਆਛੇ। ਦਈ ਪ੍ਰਦੱਛਨ ਫਿਰ ਸੁਖ ਬਾਂਛੇ।*
*ਲੇ ਪੁਨ ਗਈ ਸਦਨ ਕੋ ਗੰਗਾ। ਕਰਿ ਕੁਲ ਹੀਤਿ ਜਥੋਚਿਤ ਸੰਗਾ॥੨॥...*
*ਕਜੋਂ ਨ ਕਾਮਨਾ ਸਿਖ ਸੋ ਲਹੈਂ। ਜਿਨ ਕੇ ਰਿਦੇ ਸਤਿਗੁਰੂ ਰਹੈਂ।*
*ਜਲ ਕੋ ਵਾਰਿ ਪਾਨਿ ਕਰਿ ਗੰਗਾ। ਮੰਦਰ ਕੇ ਅੰਦਰ ਲੇ ਸੰਗਾ॥੫॥*
*ਨੁਖਾ ਦੂਸਰੀ ਜਾਇ ਬਿਠਾਈ। ਨਾਰਿ ਬਿਲੋਕਤਿ ਹੈਂ ਸਮੁਦਾਈ।*
*ਨਾਮ ਨਾਨਕੀ ਸੁੰਦਰ ਰੂਪ। ਜੋ ਸਭਿ ਤੇ ਬਡਿਭਾਗ ਅਨੂਪ॥੬॥*
*ਤੇਗ ਬਹਾਦਰ ਜਿਨ ਹੁਇਂ ਨੰਦਨ। ਪੌਤ੍ਰ ਬਲੀ ਬਿਦਤਹਿ ਜਗ ਬੰਦਨ।*
*ਜੋ ਨਿਜ ਦਾਸਨਿ ਦੇ ਛਿਤਿ ਰਾਜ। ਕਰਹਿ ਬਿਨਾਸ਼ਨਿ ਤੁਰਕ ਸਮਾਜ॥੭॥*
*ਪਿਖਹਿ ਪੌਤ੍ਰ ਜਿਹ ਬੈਸ ਬਡੇਰੀ। ਯਾਂਤੇ ਬਡਭਾਗਨਿ ਸਭਿ ਹੇਰੀ।*
*ਤੇਹਣ ਭੱਲਜਨਿ ਕੁਲ ਕੀ ਦਾਰਾ। ਕਰਹਿਂ ਸਰਾਹਨ 'ਰੂਪ ਉਦਾਰਾ'॥੮॥*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਵਿਆਹ ਹੋਣ ਪਿੱਛੋਂ ਮਾਤਾ ਨਾਨਕੀ ਜੀ ਦੀਆਂ ਸਮਾਜਿਕ ਜ਼ਿਮੇਵਾਰੀਆਂ ਵਧ ਗਈਆਂ। ਗੁਰੂ ਮਹਿਲ ਬਣਨ ਪਿੱਛੋਂ ਮਾਤਾ ਨਾਨਕੀ ਜੀ ਨੇ ਆਪਣੇ ਗੰਭੀਰ ਅਤੇ ਸਹਿਜ ਸੁਭਾਅ ਨਾਲ ਮਾਤਾ ਗੰਗਾ ਜੀ, ਮਾਤਾ

ਦਮੋਦਰੀ ਜੀ ਅਤੇ ਮਾਤਾ ਮਰਵਾਹੀ ਜੀ ਨਾਲ ਗੂੜ੍ਹੇ ਅਤੇ ਨਿੱਘੇ ਸੰਬੰਧ ਸਥਾਪਿਤ ਕਰ ਆਪਣੇ ਘਰ-ਪਰਵਾਰ ਅਤੇ ਸਿੱਖ-ਸੰਗਤ ਵਿਚ ਮਾਣਯੋਗ ਸਥਾਨ ਹਾਸਲ ਕੀਤਾ।

ਮਾਤਾ ਨਾਨਕੀ ਜੀ, ਆਪਣੇ ਗੁਰੂ-ਪਤੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਪਣੇ ਹੱਥੀਂ ਬਹੁਤ ਹੀ ਸ਼ਰਧਾ-ਭਾਵਨਾ ਨਾਲ ਸੇਵਾ ਕਰਦੇ, ਜਿਸ ਨੂੰ ਦੇਖ ਕੇ ਮਾਤਾ ਗੰਗਾ ਜੀ ਬਹੁਤ ਹੀ ਖੁਸ਼ ਹੋ ਅਸੀਸਾਂ ਦਿੰਦੇ:

*ਸੇਵਾ ਕਰੈ ਨਾਨਕੀ ਕਰ ਸੋਂ। ਪਤਿ ਮਹਿਂ ਪ੍ਰੀਤੀ ਧਾਰਤਿ ਉਰ ਸੋਂ।*
*ਗੰਗਾ ਹੇਰਿ ਹੇਰਿ ਪ੍ਰਿਯ ਨੰਦਨ। ਕਰਹਿ ਆਨਿ ਜਗ ਜਿਨ ਕੋ ਬੰਦਨ॥੨॥*

'ਤਵਾਰੀਖ ਗੁਰੂ ਖਾਲਸਾ' ਕ੍ਰਿਤ ਗਿਆਨੀ ਗਿਆਨ ਸਿੰਘ ਅਨੁਸਾਰ "ਸ੍ਰੀ ਨਾਨਕੀ ਜੀ ਤੋਂ ਕੱਤਕ ਪੂੰਨਜਾਂ ਸੰਮਤ ੧੬੭੬ ਬਿਕ੍ਰਮੀ ਨੂੰ ਅਟੱਲ ਰਾਇ ਜੀ ਤੇ ੨੧ ਮੱਘਰ ਸੁਦੀ ੨ ਸੰਮਤ ੧੬੭੮ ਬਿਕ੍ਰਮੀ ਨੂੰ ਗੁਰੂ ਤੇਗ ਬਹਾਦਰ ਜੀ ਪ੍ਰਗਟ ਹੋਏ।

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਪੁੱਤਰ ਦਾ ਜਨਮ ਹੋਇਆ। ਮਾਤਾ ਗੰਗਾ ਜੀ ਨੇ ਪਰਵਾਰ ਵਿਚ ਵਾਧਾ ਹੋਇਆ ਸੁਣ ਆਪਣੇ ਪੋਤਰੇ ਦੇ ਜਨਮ ਦੀਆਂ ਬਹੁਤ ਖੁਸ਼ੀਆਂ ਮਨਾਈਆਂ। ਬਾਬਾ ਬੁੱਢਾ ਜੀ ਨਾਲ ਮਸ਼ਵਰਾ ਕਰ ਬਾਲਕ ਦਾ ਨਾਮ 'ਅਟੱਲ ਰਾਇ' ਰੱਖਿਆ:

*ਜਨਮ ਨਾਨਕੀ ਤੇ ਤਬਿ ਲੀਨਿ। ਸੁਨਿ ਸੁਤ ਭਯੋ ਸਭਿਨਿ ਮੁਦ ਕੀਨਿ।*
*ਗੰਗਾ ਕਰਤਿ ਮੰਗਲਾਚਾਰ। ਰਿਦੇ ਮੁਦਤਿ ਬ੍ਰਿੱਧਤਿ ਪਰਿਵਾਰ॥੩੪॥...*
*ਬ੍ਰਿਧ ਸੰਮਤਿ ਹੁਇ ਨਾਮ ਬਿਚਾਰਾ। 'ਅਟਲ ਰਾਇ' ਤਬਿ ਗੁਰੂ ਉਚਾਰਾ।*
*'ਅਟਲ ਸਮਾਧਿ ਕਰਤਿ ਇਹ ਰਹਜੋ। ਯਾਂਤੇ ਉਰ ਬਿਚਾਰ ਕਰਿ ਕਹਜੋ॥੩੭॥*

ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਵੈਸਾਖ ਦੇ ਮਹੀਨੇ ਦੂਸਰੇ ਬਾਲਕ ਨੇ ਜਨਮ ਲਿਆ, ਜਿਸ ਨਾਲ ਚਾਰੇ-ਪਾਸੇ ਅਨੰਦ ਛਾ ਗਿਆ। ਉਸ ਵੇਲੇ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮਨ ਵਿਚ ਵਿਚਾਰ ਆਈ ਕਿ ਇਸ ਬਾਲਕ ਦੇ ਘਰ ਬਹੁਤ ਬਹਾਦਰ ਜੋਧਾ ਪੈਦਾ ਹੋਵੇਗਾ, ਜੋ ਜੰਗ ਵਿਚ ਬਹਾਦਰੀ ਭਰੇ ਕਾਰਨਾਮੇ ਕਰ, ਤੁਰਕਾਂ ਦੀਆਂ ਜੜ੍ਹਾਂ ਉਖਾੜੇਗਾ। ਗੁਰੂ ਸਾਹਿਬ ਨੇ ਉਚਾਰਿਆ ਕਿ ਇਹ ਪੁੱਤਰ ਤੇਗ ਦੇ ਜੌਹਰ ਦਿਖਾਏਗਾ, ਇਸ ਲਈ ਇਸ ਦਾ ਨਾਮ 'ਤੇਗ ਬਹਾਦਰ' ਰੱਖਦੇ ਹਾਂ:

*ਗਏ ਡਰੋਲੀ ਕੋ ਸੁਖ ਬਾਸੇ। ਸਿਮਰਤਿ ਰਹਤਿ ਗੁਰੂ ਸੁਖ ਰਾਸੇ।*
*ਕੇਤਿਕ ਦਿਨ ਬਿਤਾਏ ਸੋ ਘਰ ਮੈਂ। ਭਯੋ ਪ੍ਰਸੂਤ ਨਾਨਕੀ ਸਮੇਂ॥੩੪॥*
*ਮਾਸ ਵਿਸਾਖ ਹੁਤੋ ਅਭਿਰਾਮ। ਰਹੀ ਜਾਮਨੀ ਸਵਾ ਸੁ ਜਾਮ।*
*ਸੋਲਹ ਸੈ ਉਨਹੱਤਰਾ ਸਾਲ। ਬਦੀ ਪੰਚਮੀ ਥਿਤਿ ਤਿਸਿ ਕਾਲ॥੩੫॥*
*ਸੇਬਜਮਾਨ ਧਾਇਨਿ ਤੇ ਹੋਇ। ਦਾਸੀ ਦਾਸ ਹਰਖ ਸਭਿ ਕੋਇ।*
*ਬਾਲਕ ਜਨਮਜੋ ਭਯੋ ਅਨੰਦ। ਰਖਿਬੇ ਹਿਤ ਜਗ ਬੀਰਜ ਹਿੰਦ॥੩੬॥...*

*ਸ਼੍ਰੀ ਸਤਿਗੁਰੁ ਤਬਿ ਰਿਦੇ ਬਿਚਾਰਾ। —ਇਸ ਕੇ ਉਪਜਹਿ ਬਲੀ ਉਦਾਰਾ।*
*ਰਣ ਬਹਾਦਰੀ ਕਰਹਿ ਬਡੇਰੀ। ਇਹ ਨਿਰਭੈ ਜਰ ਤੁਰਕ ਉਖੇਰੀ॥੪੨॥*
*ਸੁਤ ਬਹਾਦਰੀ ਤੇਗ ਕਰੇ ਹੈ। ਸ਼ੱਤ੍ਰ ਬ੍ਰਿੰਦ ਕੋ ਜੰਗ ਖਪੈ ਹੈ।*
*ਯਾਂਤੇ 'ਤੇਗ ਬਹਾਦਰ' ਨਾਮ—। ਧਰਜੋ ਬਿਚਾਰ ਗੁਰੁ ਅਭਿਰਾਮ॥੪੩॥*

ਸੰਮਤ ੧੬੭੮ ਵੈਸਾਖ ਵਦੀ ਪੰਜਵੀਂ ਨੂੰ ਮਾਤਾ ਨਾਨਕੀ ਜੀ ਦੀ ਕੁੱਖੋਂ ਸ੍ਰੀ ਅੰਮ੍ਰਿਤਸਰ ਵਿਖੇ ਬਾਲਕ ਤੇਗ ਮੱਲ (ਸ੍ਰੀ ਗੁਰੂ ਬਹਾਦਰ ਸਾਹਿਬ ਜੀ) ਦਾ ਜਨਮ ਹੋਇਆ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਭਾਈ ਬਿਧੀ ਚੰਦ ਨੂੰ ਨਾਲ ਲੈ ਕੇ ਬਾਲਕ ਨੂੰ ਦੇਖਣ ਆਏ। 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ :

*ਤਬ ਗੁਰੂ ਸਿਸ ਕੋ ਬੰਦਨਾ ਕੀਨੀ ਅਤਿ ਹਤਿ ਲਾਇ।*
*ਬਿਧੀਆ ਕਹੇ ਕਸ ਬਿਨਤਿ ਕੀ ਕਹੋ ਮੋਹਿ ਸਤ ਭਾਇ।*
*ਤਬਗੁਰ ਕਹਿ ਇਹ ਗੁਰ ਭਵੇ ਪਾਂਚ ਸੁਤਨ ਮੋਹ ਜਾਨ।*
*ਦੀਨ ਰਛ ਸੰਕਟ ਹਰੈ ਸਦਾ ਯਹੀ ਪਹਿਚਾਨ।*

ਸ੍ਰੀ ਅੰਮ੍ਰਿਤਸਰ ਵਿਖੇ ਜਿਸ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪ੍ਰਕਾਸ਼ ਹੋਇਆ, ਉਹ ਅਸਥਾਨ ਅੱਜ 'ਗੁਰਦੁਆਰਾ ਗੁਰੂ ਕੇ ਮਹਿਲ' ਨਾਂ ਨਾਲ ਪ੍ਰਸਿੱਧ ਹੈ। ਇਹ ਗੁਰਦੁਆਰਾ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਦੇ ਨਜ਼ਦੀਕ 'ਗੁਰੂ ਬਜ਼ਾਰ' ਵਿੱਚੋਂ ਲੰਘ ਕੇ ਆਉਂਦਾ ਹੈ। ਅਸਲ ਵਿਚ ਇਹ ਇਕ ਛੋਟੀ ਜਿਹੀ ਕਾਨਿਆਂ ਦੀ ਛਪਰੀ, ਸ੍ਰੀ ਗੁਰੂ ਰਾਮਦਾਸ ਜੀ ਨੇ ੧੫੭੩ ਈ: ਵਿਚ ਆਪ ਬਣਾਈ ਸੀ, ਜਿਸ ਨੂੰ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੱਡੀ ਅਤੇ ਖ਼ੂਬਸੂਰਤ ਇਮਾਰਤ ਵਿਚ ਤਬਦੀਲ ਕਰ ਦਿੱਤਾ। ਇਸ ਦੇ ਇਕ ਵੱਡੇ ਹਾਲ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਕੀਤਾ ਗਿਆ ਹੈ। ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਦਿਵਸ ਵਿਸ਼ੇਸ਼ ਰੂਪ ਅਤੇ ਸਾਲਾਨਾ ਜੋੜ ਮੇਲੇ ਦੇ ਰੂਪ ਵਿਚ ਮਨਾਇਆ ਜਾਂਦਾ ਹੈ। ਇਸੇ ਇਤਿਹਾਸਿਕ ਅਸਥਾਨ 'ਤੇ ਹੀ ਮਾਤਾ ਨਾਨਕੀ ਜੀ ਵਿਆਹ ਕੇ ਆਏ ਸਨ ਅਤੇ ਇੱਥੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਸਪੁੱਤਰ ਅਤੇ ਇਕ ਸਪੁੱਤਰੀ ਦਾ ਜਨਮ ਵੀ ਹੋਇਆ ਸੀ। ਇਸ ਅਸਥਾਨ 'ਤੇ ਨੌਂ-ਮੰਜ਼ਲਾ ਇਮਾਰਤ ਦੀ ਉਸਾਰੀ ਕਰਵਾ ਦਿੱਤੀ ਗਈ ਹੈ। ਗੁਰਦੁਆਰਾ ਸਾਹਿਬ ਦੇ ਗੁੰਬਦ ਦੇ ਸੋਨੇ ਦੇ ਕਲਸ਼ ਦੂਰੋਂ ਹੀ ਨਜ਼ਰ ਆਉਂਦੇ ਹਨ।

ਮਾਤਾ ਨਾਨਕੀ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਖ਼ਸੀਅਤ ਨੂੰ ਘੜ੍ਹਣ ਲਈ ਜਿੱਥੇ ਬਾਲ-ਉਮਰ ਤੋਂ ਹੀ ਉਚੇਚਾ ਧਿਆਨ ਦਿੱਤਾ, ਉੱਥੇ ਆਪ ਜੀ ਦੀ ਸ਼ਾਦੀ ਯੋਗ ਉਮਰ ਹੋਣ 'ਤੇ ਆਪਣੀ ਨੂੰਹ ਦੇ ਤੌਰ 'ਤੇ ਚੋਣ ਵੀ ਬਹੁਤ ਹੀ ਸੋਚ-ਸਮਝ ਕੇ ਕੀਤੀ। ਸ੍ਰੋਤਾਂ ਅਨੁਸਾਰ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਬੇਟੇ ਸੂਰਜ ਮੱਲ ਦੇ ਵਿਆਹ ਸਮੇਂ ਭਾਈ ਲਾਲ ਚੰਦ ਜੀ ਅਤੇ ਬੀਬੀ ਕਿਸ਼ਨ ਕੌਰ ਜੀ ਦੀ ਆਪਣੀ ਬੇਟੀ ਗੁਜਰੀ

(ਮਾਤਾ ਗੁਜਰੀ) ਜੀ ਦੇ ਰਿਸ਼ਤਾ 'ਤੇਗ ਬਹਾਦਰ' (ਸ੍ਰੀ ਗੁਰੂ ਤੇਗ ਬਹਾਦਰ ਜੀ) ਜੀ ਨਾਲ ਕਰਨ ਲਈ ਮਾਤਾ ਗੰਗਾ ਜੀ ਅਤੇ ਮਾਤਾ ਨਾਨਕੀ ਜੀ ਨੂੰ ਪ੍ਰੇਮ-ਪੂਰਵਕ ਬੇਨਤੀ ਕੀਤੀ ਸੀ, ਜਿਸ ਨੂੰ ਗੁਰੂ-ਪਰਵਾਰ ਨੇ ਖੁਸ਼ੀ-ਖੁਸ਼ੀ ਪ੍ਰਵਾਨ ਕਰ ਲਿਆ ਸੀ। ਇਸ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਵਿਆਹ ਮਾਤਾ ਗੁਜਰੀ ਜੀ ਜੋ ਕਰਤਾਪੁਰ ਦੇ ਰਹਿਣ ਵਾਲੇ ਭਾਈ ਲਾਲ ਚੰਦ ਅਤੇ ਮਾਤਾ ਬਿਸ਼ਨ ਕੌਰ ਜੀ ਦੀ ਹੋਣਹਾਰ ਸਪੁੱਤਰੀ ਸੀ, ਨਾਲ ੪ ਫਰਵਰੀ, ੧੬੩੨ ਨੂੰ ਸੰਪੰਨ ਹੋਇਆ।

ਮਾਤਾ ਨਾਨਕੀ ਜੀ ਬਚਪਨ ਤੋਂ ਹੀ ਗੁਰਬਾਣੀ ਪ੍ਰੇਮੀ ਸਨ। ਆਪ ਜੀ ਦੇ ਸਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਖ਼ਸੀਅਤ ਉੱਤੇ ਵੀ ਆਪ ਜੀ ਦੇ ਗੁਣਾਂ ਦਾ ਸਪੱਸ਼ਟ ਪ੍ਰਭਾਵ ਦੇਖਿਆ ਜਾ ਸਕਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਆਪ ਜੀ ਨਾਲ ਬਹੁਤ ਹੀ ਮੋਹ ਸੀ, ਇਸੇ ਲਈ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਉਪਰੰਤ ਉਨ੍ਹਾਂ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਜਿੱਥੇ ਆਪਣੀ ਮਾਤਾ ਜੀ ਨਾਲ ਪਰਵਾਰ ਸਮੇਤ ਬਕਾਲੇ ਵਿਚ ਰਹੇ, ਉੱਥੇ ਮਾਤਾ ਨਾਨਕੀ ਜੀ ਨੂੰ ਅੰਤਿਮ ਸਮੇਂ ਤਕ ਆਪਣੇ ਨਾਲ ਹੀ ਰੱਖਿਆ। ਦੂਸਰੇ ਪਾਸੇ ਇਹ ਮਾਣ ਮਾਤਾ ਨਾਨਕੀ ਜੀ ਦੀ ਹੀ ਕੁੱਖ ਨੂੰ ਨਸੀਬ ਹੋਇਆ, ਜਿਸ ਤੋਂ ਧਾਰਮਿਕ ਅਤੇ ਨਸਲੀ ਵਿਤਕਰੇ ਨੂੰ ਖ਼ਤਮ ਕਰਨ ਲਈ ਅਵਾਜ਼ ਬੁਲੰਦ ਕਰ ਆਪਣੀ ਸ਼ਹਾਦਤ ਦੇਣ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਜਨਮ ਹੋਇਆ। ਮਾਤਾ ਨਾਨਕੀ ਜੀ ਨਾਲ ਸਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਮੋਹ ਉਨ੍ਹਾਂ ਦੁਆਰਾ ਰਚੀ ਬਾਣੀ ਵਿਚ ਵੀ ਪ੍ਰਗਟ ਰੂਪ ਵਿਚ ਦੇਖਿਆ ਜਾ ਸਕਦਾ ਹੈ। ਗੁਰੂ ਜੀ ਨੇ ਆਪਣੀ ਬਾਣੀ ਵਿਚ ਕਈ ਪਦੇ ਮਾਤਾ ਜੀ ਨੂੰ ਸੰਬੋਧਨ ਕਰ ਕੇ ਉਚਾਰੇ ਹਨ:

*-ਮਾਈ ਮਨੁ ਮੇਰੋ ਬਸਿ ਨਾਹਿ॥*
*ਨਿਸ ਬਾਸਰੁ ਬਿਖਿਅਨ ਕਉ ਧਾਵਤ*
*ਕਿਹਿ ਬਿਧਿ ਰੋਕਉ ਤਾਹਿ॥* (ਪੰਨਾ ੬੩੨)
*-ਮਾਈ ਮੈ ਧਨੁ ਪਾਇਓ ਹਰਿ ਨਾਮੁ॥*
*ਮਨੁ ਮੇਰੋ ਧਾਵਨ ਤੇ ਛੂਟਿਓ*
*ਕਰਿ ਬੈਠੋ ਬਿਸਰਾਮੁ॥ਰਹਾਉ॥* (ਪੰਨਾ ੧੧੮੬)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖੋਂ ਆਪ ਦੇ ਪੋਤਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਟਨਾ ਸਾਹਿਬ ਵਿਖੇ ਪ੍ਰਕਾਸ਼ ਹੋਣਾ ਅਜਿਹੀ ਇਨਕਲਾਬੀ ਘਟਨਾ ਹੈ, ਜਿਸ ਨੇ ਆਉਣ ਵਾਲੇ ਸਮੇਂ ਵਿਚ ਨਾ ਕੇਵਲ ਸਿੱਖ ਇਤਿਹਾਸ ਬਲਕਿ ਹਿੰਦੁਸਤਾਨ ਦੇ ਇਤਿਹਾਸ ਵਿਚ ਜ਼ਿਕਰਯੋਗ ਤਬਦੀਲੀਆਂ ਲਿਆ ਦਿੱਤੀਆਂ। ਇਸ ਤਰ੍ਹਾਂ ਸਿੱਖ ਇਤਿਹਾਸ ਦੀ ਰਚਨਾ ਵਿਚ ਆਪ ਜੀ ਦਾ ਰੋਲ ਬਹੁਤ ਹੀ ਮਹੱਤਵਪੂਰਨ ਹੈ।

ਮਾਤਾ ਨਾਨਕੀ ਜੀ ਨੇ ਮਾਤਾ ਦਮੋਦਰੀ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ ਨੂੰ ਲਾਡ-ਪਿਆਰ ਦੇਣ ਵਿਚ ਕੋਈ ਕਸਰ ਨਾ ਛੱਡੀ, ਸਗੋਂ ਉਸ ਦੇ ਵਿਆਹ ਦੇ ਸਾਰੇ ਕਾਰਜ ਆਪਣੇ ਹੱਥੀਂ ਨਿਭਾਏ। ਇਸ ਤੋਂ ਇਲਾਵਾ ਆਪ ਜੀ ਨੇ ਮਾਤਾ ਦਮੋਦਰੀ ਅਤੇ ਮਾਤਾ ਮਰਵਾਹੀ ਜੀ ਦੇ ਪੁੱਤਰਾਂ ਪ੍ਰਤੀ ਵੀ ਸਾਰੇ ਫਰਜ਼ ਪਿਆਰ ਨਾਲ ਨਿਭਾਏ। ਇਸ ਤਰ੍ਹਾਂ ਕਰਦਿਆਂ ਮਾਤਾ ਨਾਨਕੀ ਜੀ ਨੇ ਉਦਾਰ ਬਿਰਤੀ ਦਾ ਪ੍ਰਗਟਾਵਾ ਕਰਦਿਆਂ ਸਿਦਕ ਅਤੇ ਪਿਆਰ ਨਾਲ ਸਾਰੇ ਪਰਵਾਰ ਨੂੰ ਹਮੇਸ਼ਾਂ ਇਕਮੁੱਠ ਰੱਖਿਆ।

ਉਸ ਵਕਤ ਦੇ ਹਾਲਾਤਾਂ ਅਨੁਸਾਰ ਮਾਤਾ ਨਾਨਕੀ ਜੀ ਉੱਤੇ ਜਿੱਥੇ ਘਰ-ਪਰਵਾਰ ਦੀਆਂ ਜ਼ਿਮੇਵਾਰੀਆਂ ਸਨ, ਉੱਥੇ ਲਗਾਤਾਰ ਜੰਗਾਂ/ਯੁੱਧਾਂ ਦਾ ਵਾਤਾਵਰਨ ਹੋਣ ਕਰਕੇ ਸਿਆਸੀ ਸੰਕਟ ਵੀ ਜ਼ੋਰਾਂ 'ਤੇ ਸਨ। ਪਰ ਮਾਤਾ ਨਾਨਕੀ ਜੀ ਨੇ ਨਿਸ਼ਕਾਮ ਵਫਾਦਾਰੀ ਅਤੇ ਗੁਰੂ ਸਾਹਿਬ ਪ੍ਰਤੀ ਆਗਿਆਕਾਰੀ ਹੋਣ ਦਾ ਸਬੂਤ ਦਿੰਦਿਆਂ ਸਿੱਖੀ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਯਥਾਯੋਗ ਅਗਵਾਈ ਕਰ ਜ਼ਿਕਰ-ਏ-ਯੋਗ ਹਿੱਸਾ ਪਾਇਆ।

ਆਪ ਜੀ ਨੇ ਆਪਣੇ ਪੁੱਤਰ ਬਾਬਾ ਅਟੱਲ ਰਾਇ ਜੀ ਦੇ ਛੋਟੀ ਉਮਰ ਵਿਚ ਹੀ ਅਕਾਲ ਚਲਾਣੇ ਨੂੰ ਅਕਾਲ ਪੁਰਖ ਦਾ ਭਾਣਾ ਮੰਨ ਕੇ ਧੀਰਜ ਰੱਖਿਆ।

ਸੰਤ-ਸੁਭਾਅ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੋ ਹਰ ਸਮੇਂ ਭਗਤੀ ਵਿਚ ਹੀ ਲੀਨ ਰਹਿੰਦੇ ਸਨ। ਦੁਨੀਆਦਾਰੀ ਨਾਲ ਕਿਸੇ ਤਰ੍ਹਾਂ ਦਾ ਕੋਈ ਵੀ ਵਾਸਤਾ ਨਾ ਰੱਖਦੇ। ਉਨ੍ਹਾਂ ਦਾ ਅਜਿਹਾ ਸੁਭਾਅ ਵੇਖ ਇਕ ਦਿਨ ਮਾਤਾ ਨਾਨਕੀ ਜੀ ਨੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ। ਜਿਸ ਦਾ ਜ਼ਿਕਰ 'ਤਵਾਰੀਖ ਗੁਰੂ ਖਾਲਸਾ' ਵਿਚ ਇੰਝ ਮਿਲਦਾ ਹੈ- "ਮਹਾਰਾਜ! ਮੇਰਾ ਪੁੱਤਰ ਤਾਂ ਨਿਹਾਇਤ ਭੋਲਾ ਭਾਲਾ, ਸਿੱਧਾ ਸਾਦਾ ਜੇਹਾ ਵਿਚਾਰਾ ਸੰਤ ਲੋਗ ਹੈ। ਦੁਨੀਆ ਦਾ ਕੋਈ ਕਾਰ ਵਿਹਾਰ ਯਾ ਮਸੰਦਾਂ ਨਾਲ ਮੇਲ ਰੱਖਣ ਦਾ ਪ੍ਰਕਾਰ ਜਰਾ ਨਹੀਂ ਜਾਣਦਾ।.... ਫੇਰ ਏਸ ਦਾ ਨਿਰਬਾਹ ਕਿਸ ਭਾਂਤ ਹੋਊ? ਗੁਰੂ ਜੀ ਬੋਲੇ, "ਤੁਸਾਂ ਨੂੰ ਭਰੋਸਾ ਨਹੀਂ। ਈਸ਼੍ਵਰ ਸਭ ਦਾ ਨਿਰਬਾਹ ਕਰਾਉਂਦਾ ਹੈ। ਤੂੰ ਏਸ ਦੇ ਨਿਰਬਾਹ ਦਾ ਕੀ ਫ਼ਿਕਰ ਕਰਦੀ ਹੈਂ? ਏਸ ਪਿੱਛੇ ਅਨੇਕਾਂ ਦਾ ਨਿਰਬਾਹ ਹੋਵੇਗਾ? ਏਸ ਦੇ ਪੁੱਤਰ ਦਾ ਬੜਾ ਭਾਰੀ ਪ੍ਰਤਾਪ ਤੂੰ ਦੇਖੇਂਗੀ। ਭੋਲਿਆਂ ਨੂੰ ਹੀ ਭਾਗ ਲੱਗਦਾ ਹੈ:

*ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥*
*ਜਾ ਕੈ ਰਿਦੈ ਭਾਉ ਹੈ ਦੂਜਾ॥੧॥*
*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥ਰਹਾਉ॥*
*ਪਰਹਰੁ ਲੋਭੁ ਅਰੁ ਲੋਕਾਚਾਰੁ॥*
*ਪਰਹਰੁ ਕਾਮੁ ਕ੍ਰੋਧੁ ਅਹੰਕਾਰੁ॥੨॥*
*ਕਰਮ ਕਰਤ ਬਧੇ ਅਹੰਮੇਵ॥*

*ਮਿਲਿ ਪਾਥਰ ਕੀ ਕਰਹੀ ਸੇਵ॥੩॥*
*ਕਹੁ ਕਬੀਰ ਭਗਤਿ ਕਰਿ ਪਾਇਆ॥*
*ਭੋਲੇ ਭਾਇ ਮਿਲੇ ਰਘੁਰਾਇਆ॥੪॥੬॥* (ਪੰਨਾ ੩੨੪)

ਗੁਰੂ ਜੀ ਨੇ ਮਾਤਾ ਨਾਨਕੀ ਜੀ ਨੂੰ ਇਕ ਰੁਮਾਲ ਤੇ ਕਟਾਰ ਦੇ ਕੇ ਬਚਨ ਕੀਤਾ, "ਏਹ ਗੁਰਿਆਈ ਦਾ ਪਾਇਤਾ ਹੈ, ਰੱਖ ਛੱਡ। ਜਦ ਏਸ ਨੂੰ ਗੱਦੀ ਮਿਲੂ, ਤਦੋਂ ਦੇਈਂ।" ਇਹ ਸੁਣ ਕੇ ਮਾਤਾ ਨਾਨਕੀ ਜੀ ਬਹੁਤ ਪ੍ਰਸੰਨ ਹੋਏ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਬਾਬਾ ਗੁਰਦਿੱਤਾ ਜੀ ਦੇ ਪੁੱਤਰ ਸ੍ਰੀ ਹਰਿਰਾਇ ਸਾਹਿਬ ਜੀ ਨੂੰ ਗੁਰਤਾਗੱਦੀ ਦੇਣ ਸਮੇਂ ਵੀ ਮਾਤਾ ਨਾਨਕੀ ਜੀ ਵਡੱਪਣ ਦਿਖਾਉਂਦੇ ਹੋਏ ਗੁਰੂ-ਪਤੀ ਦਾ ਹੁਕਮ ਮੰਨ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਸਮੇਤ ਬਕਾਲੇ ਜਾ ਕੇ ਰਹਿਣ ਲੱਗ ਪਏ।

ਭਾਈ ਮਿਹਰਾ ਨੇ ਆਪ ਜੀ ਨੂੰ ਬਹੁਤ ਹੀ ਮਾਣ-ਸਤਿਕਾਰ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਭਗਤੀ-ਭਾਵਨਾ ਦਾ ਖਿਆਲ ਰੱਖਦਿਆਂ ਉਨ੍ਹਾਂ ਲਈ ਇਕ ਨਿਵੇਕਲੀ ਸੁੰਦਰ ਰਿਹਾਇਸ਼ ਬਣਵਾ ਕੇ ਦਿੱਤੀ। ਮਾਤਾ ਨਾਨਕੀ ਜੀ ਦੀ ਛਤਰ-ਛਾਇਆ ਹੇਠ ਇੱਥੇ ਰਹਿੰਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਅਧਿਆਤਮਿਕ ਉੱਚਤਾ ਪ੍ਰਾਪਤ ਕੀਤੀ। ਮਾਤਾ ਨਾਨਕੀ ਜੀ ਆਪ ਜੀ ਦੀ ਭਗਤੀ ਸਾਧਨਾ ਤੋਂ ਬਹੁਤ ਹੀ ਖੁਸ਼ ਸਨ। ਜਦੋਂ ਗੁਰੂ ਸਾਹਿਬ ਨਾਮ ਸਿਮਰਨ ਵਿਚ ਲੀਨ ਰਹਿੰਦੇ ਤਾਂ ਜਿੱਥੇ ਮਾਤਾ ਗੁਜਰੀ ਜੀ ਆਪ ਜੀ ਦੀ ਹਰ ਜ਼ਰੂਰਤ ਪਹਿਲ ਦੇ ਆਧਾਰ 'ਤੇ ਪੂਰੀ ਕਰਦੇ, ਉੱਥੇ ਮਾਤਾ ਨਾਨਕੀ ਜੀ ਗੁਰੂ ਜੀ ਦੇ ਦਰਸ਼ਨਾਂ ਲਈ ਬਾਹਰੋਂ ਆਉਣ ਵਾਲੀਆਂ ਸੰਗਤਾਂ ਨਾਲ ਵਿਚਾਰ-ਚਰਚਾ ਕਰ ਉਨ੍ਹਾਂ ਦੀ ਅਧਿਆਤਮਿਕ ਜਗਿਆਸਾ ਨੂੰ ਸ਼ਾਂਤ ਕਰਦੇ।

ਆਪ ਜੀ ਦੀ ਸਿਮਰਨ ਬੰਦਗੀ, ਮਾਤਾ ਜੀ ਦੀਆਂ ਅਸੀਸਾਂ ਅਤੇ ਆਪ ਜੀ ਦੀ ਪਤਨੀ ਮਾਤਾ ਗੁਜਰੀ ਜੀ ਦੀ ਸੇਵਾ-ਭਾਵਨਾ ਨੇ ਆਪ ਜੀ ਦੀ ਸ਼ਖ਼ਸੀਅਤ ਵਿਚ ਐਸੇ ਰੰਗ ਭਰੇ ਕਿ ਤਿਆਗ, ਗਿਆਨ, ਨਿਡਰਤਾ, ਸਹਿਜ, ਸੰਤੋਖ ਆਦਿ ਗੁਣ ਆਪ ਜੀ ਦੇ ਜੀਵਨ ਦੇ ਪਹਿਚਾਣ ਚਿੰਨ੍ਹ ਬਣ ਗਏ। ਇਹੀ ਚਿੰਨ੍ਹ ਸਾਰੇ ਗੁਰੂ-ਸਾਹਿਬਾਨ ਵਿਚ ਪ੍ਰਬਲ ਤੌਰ 'ਤੇ ਦਿਖਾਈ ਦਿੰਦੇ ਆ ਰਹੇ ਸਨ।

ਦਿੱਲੀ ਵਿਖੇ ਗੁਰਦੁਆਰਾ ਬਾਲਾ ਸਾਹਿਬ ਜੀ ਦੇ ਅਸਥਾਨ 'ਤੇ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਜੋਤੀ-ਜੋਤ ਸਮਾਉਣ ਸਮੇਂ ਸੰਗਤਾਂ ਨੂੰ ਅਗਲੇ ਗੁਰੂ ਸੰਬੰਧੀ ਆਖਰੀ ਬਚਨ ਕਰਦਿਆਂ ਸ਼ਬਦ "ਬਾਬਾ ਬਕਾਲੇ" ਬੋਲੇ। ਇਹ ਬਚਨ ਜ਼ਾਹਿਰ ਕਰਦੇ ਸਨ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਰਿਸ਼ਤੇ ਵਿੱਚੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਬਾਬੇ ਹੀ ਲੱਗਦੇ ਸਨ, ਜੋ ਕਿ ਉਸ ਵਕਤ ਬਕਾਲੇ ਰਹਿ ਰਹੇ ਸਨ। ਉਪਰੰਤ ਮਾਤਾ ਸੁਲੱਖਣੀ ਜੀ, ਦਰਬਾਰੀ ਸਿੱਖਾਂ-- ਦੀਵਾਨ ਦਰਗਾਹ ਮੱਲ, ਭਾਈ ਦਿਆਲਾ ਜੀ, ਭਾਈ ਜੇਠਾ ਜੀ, ਬਾਬਾ ਗੁਰਦਿੱਤਾ ਜੀ, ਬਾਬਾ ਬੁੱਢਾ ਜੀ

ਨੂੰ ਨਾਲ ਲੈ ਕੇ ਮਾਤਾ ਨਾਨਕੀ ਜੀ ਪਾਸ ਬਕਾਲੇ ਆਏ। ਇੱਥੇ ਬਕਾਲੇ ਵਿਖੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਭਾਈ ਮਿਹਰਾ ਜੀ ਨਾਲ ਕੀਤੇ ਬਚਨਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਲੱਗਾ। ਉਸ ਵਕਤ ਤਕ ਇੱਥੇ ਪਖੰਡੀ ਲੋਕ ਗੱਦੀਆਂ ਲਾ ਕੇ ਬੈਠ ਚੁੱਕੇ ਸਨ, ਪਰ ਅਕਾਲ ਪੁਰਖ ਦੇ ਰਜ਼ਾ ਅਨੁਸਾਰ ਭਾਈ ਮੱਖਣ ਸ਼ਾਹ ਲੁਬਾਣੇ ਨੇ ਇਨ੍ਹਾਂ ਮੰਜੀਦਾਰਾਂ ਵਿੱਚੋਂ ਸੱਚੇ ਗੁਰੂ ਨੂੰ ਲੱਭ ਸੰਗਤਾਂ ਸਾਹਮਣੇ ਜ਼ਾਹਰਾ ਕੀਤਾ।

ਗੁਰਗੱਦੀ ਸੰਭਾਲਣ ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਜੀ ਬਕਾਲੇ ਤੋਂ ਸੰਗਤਾਂ ਨੂੰ ਦਰਸ਼ਨ ਦਿੰਦਿਆਂ ਸ੍ਰੀ ਅੰਮ੍ਰਿਤਸਰ, ਤਰਨਤਾਰਨ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ ਤੇ ਕਰਤਾਰਪੁਰ ਸਾਹਿਬ ਹੁੰਦੇ ਹੋਏ ਕੀਰਤਪੁਰ ਸਾਹਿਬ ਜਾ ਬਿਰਾਜੇ।

ਪਿਆਰਾ ਸਿੰਘ ਪਦਮ ਰਚਿਤ 'ਗੁਰੂ ਕੀਆਂ ਸਾਖੀਆਂ' ਅਨੁਸਾਰ, "ਏਕ ਦਿਵਸ ਬਕਾਲਾ ਨਗਰੀ ਮੇਂ ਗੁਰੂ ਜੀ ਕਾ ਦਰਬਾਰ ਲਾਗਾ ਹੂਆ ਥਾ। ਮਾਤਾ ਸੁਲੱਖਨੀ ਕਾ ਭੇਜਾ—ਏਕ ਸਿੱਖ ਮਾਤਮੀਂ ਸੁਨਾਉਨੀ ਲੈ ਕੇ ਆਇਆ। ਇਸੇ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼! ਮਾਤਾ ਬੱਸੀ ਜੀ ਸੰਮਤ ਸਤਰਾਂ ਸੈ ਇੱਕੀਸ ਕਾਤਕ ਵਦੀ ਚਉਥ ਵੀਰਵਾਰ ਕੇ ਦਿਹੁੰ ਡੇਢ ਪਹਿਰ ਰੈਨ ਗਈ ਪਰਲੋਕ ਪਿਆਨਾਂ ਕਰ ਗਏ ਹਨ। ਉਨ ਕੀ ਸਤਾਰ੍ਹਮੀ ਕਾ ਦਿਵਸ ਕਾਰਤਕ ਸੁਦੀ ਪੰਚਮੀ ਸ਼ਨੀਵਾਰ ਕਾ ਹੈ, ਮਾਤਾ ਜੀ ਨੇ ਹਮੇਂ ਭੇਜਾ ਹੈ। ਬਚਨ ਪਾਇ ਸਤਿਗੁਰਾਂ ਦੀਵਾਨ ਦਰਘਾ ਮੱਲ ਆਦਿ ਮੁਖੀ ਸਿੱਖਾਂ ਕੇ ਗੈਲ ਬਕਾਲਾ ਨਗਰੀ ਸੇ ਰਸਤੇ ਕਾ ਪੰਧ ਮੁਕਾਇ ਕੋਟ ਗੁਰੂ ਹਰਿ ਰਾਇ (ਕੀਰਤਪੁਰ ਸਾਹਿਬ) ਮੇਂ ਆਇ ਗਏ।.... ਗੁਰੂ ਜੀ ਬਕਾਲਾ ਗਾਮ ਸੇ ਚੱਲ ਸਨੇਂ ਸਨੇਂ ਮੱਘਰ ਮਾਸ ਕੀ ਪੂਰਨਮਾਂ ਕੇ ਦਿਹੁੰ ਗੁਰੂ ਰਾਮਦਾਸ ਜੀ ਕੀ ਨਗਰੀ ਚੱਕ ਮੇਂ ਆਇ ਪਹੁੰਚੇ।... ਅਗਲੇ ਦਿਵਸ ਏਕਮ ਕੇ ਦਿਹੁੰ ਸੁਧਾ ਸਰੋਵਰ ਸੇ ਚਲ ਕੇ ਵੱਲੇ ਵੇਰਕੇ ਆਇ ਗਏ। ਯਹਾਂ ਸੇ ਆਗੇ ਘੂਕੇਆਲੀ, ਨਿਝਰਆਲਾ, ਤਰਨਤਾਰਨ, ਖੰਡੂਰ ਸਾਹਿਬ ਹੋਤੇ ਪੋਖ ਮਾਸ ਕੀ ਅਮਾਵਸ ਕੇ ਦਿਹੁੰ ਸ੍ਰੀ ਬਾਉਲੀ ਸਾਹਿਬ ਕਾ ਆਇ ਦਰਸ਼ਨ ਕੀਆ।...ਭਾਈ ਰਘੁਪਤ ਰਾਇ ਨਿਝਰ ਖੇਮਕਰਨੀਆ ਅਪਨੇ ਬੇਟੇ ਮੂਲਚੰਦ ਕੇ ਸਾਥ ਅਮਾਵਸ ਕੇ ਮੇਲੇ ਤੇ ਆਇਆ ਹੋਇਆ ਸੀ। ਗੁਰੂ ਜੀ ਆਗੇ ਬਿਨੈ ਕਰ ਕੇ ਆਪਨੀ ਨਗਰੀ ਖੇਮਕਰਨ ਮੇਂ ਲੈ ਆਇਆ।... ਗੁਰੂ ਤੇਗ ਬਹਾਦਰ ਜੀ ਖੇਮਕਰਨ ਨਗਰੀ ਸੇ ਵਿਦਿਆ ਹੋਇ ਮਾਝੇ ਦੇਸ ਮੇਂ ਦੋਇ ਮਹੀਨੇ ਰਟਨ ਕੀਆ।...ਸਤਿਗੁਰਾਂ ਨਦੀ ਬਿਆਸਾ ਸਤਿਲੁਜ ਪਾਰ ਕਰ ਕੇ—ਜ਼ੀਰਾ, ਮੋਗਾ ਆਦਿ ਨਗਰਾਂ ਥਾਣੀਂ ਵਿਚਰਦੇ ਹੁਏ ਭਾਈ ਸਾਂਈਦਾਸ ਕੇ ਘਰ ਡਰੋਲੀ ਮੇਂ ਆਇ ਨਿਵਾਸ ਕੀਆ। ਕੁਝ ਦਿਵਸ ਡਰੋਲੀ ਨਗਰੀ ਮੇਂ ਠਹਿਰ ਕੇ ਯਹਾਂ ਸਨੇਂ ਸਨੇਂ ਰਾਸਤੇ ਮੇਂ ਕਈ ਏਕ ਨਗਰਾਂ ਮੇਂ ਸਤਿਨਾਮ ਕਾ ਚੱਕਰ ਚਲਾਤੇ ਹੂਏ ਲੱਖੀ ਜੰਗਲ ਦੇਸ ਕੇ ਪ੍ਰਸਿੱਧ ਨਗਰ ਸਾਬੋ ਕੀ ਤਲਵੰਡੀ ਜਾਇ ਬਿਸਰਾਮ ਪਾਇਆ।... ਸਤਿਗੁਰਾਂ ਚੜ੍ਹਦੇ ਸਾਲ ਸਤਰਾਂ

ਸੈ ਬਾਈਸ ਕੋ ਬੈਸਾਖੀ ਕਾ ਤਿਉਹਾਰ ਇਸੀ ਗਾਉਂ ਮੇਂ ਮਨਾਇਆ।... ਗੁਰੂ ਜੀ ਨੇ ਪੰਦਰਾਂ ਦਿਹੁੰ ਸਾਬੋ ਕੀ, ਤਲਵੰਡੀ ਰਹਿ ਕੇ— ਅਨੇਕਾਂ ਜੀਆਂ ਕੀ ਕਲਿਆਨ ਕੀ।... ਯਹਾਂ ਸੇ ਵਿਦਿਆ ਹੋਇ ਸਨੇਂ ਸਨੇਂ ਅਨੇਕਾਂ ਨਗਰਾਂ ਥੀਂ ਵਿਚਰਦੇ ਹੂਏ ਬਾਂਗਰ ਦੇਸ ਕੇ ਪ੍ਰਸਿੱਧ ਨਗਰ ਧਮਧਾਨ ਮੇਂ ਆਇ ਗਏ।... ਧਮਧਾਨ ਨਗਰੀ ਸੇ ਚਲੇ, ਸਨੇਂ-ਸਨੇਂ ਕੋਟ ਗੁਰੂ ਹਰਿ ਰਾਇ ਜੀ ਮੇਂ ਬਿਰਾਜੇ। ਗੁਰੂ ਹਰਿਕ੍ਰਿਸ਼ਨ ਜੀ ਕੀ ਮਾਤਾ ਸ੍ਰੀ ਸੁਲੱਖਨੀ ਜੀ ਨੇ ਸਤਿਗੁਰਾਂ ਕੇ ਆਏ ਕਾ ਬੜਾ ਆਉ ਭਗਤ ਕੀਆ। ਸੰਮਤ ਸਤਰਾਂ ਸੈ ਬਾਈਸ ਬੈਸਾਖ ਮਾਸ ਕੀ ਤੀਸ ਕੋ ਰਾਜਾ ਦੀਪਚੰਦ ਕਹਿਲੂਰੀ ਕਾਲ-ਵਸ ਹੋਆ। ਰਾਣੀ ਚੰਪਾ ਨੇ ਅਹਿਲਕਾਰ ਭੇਜ ਕੋਟ ਗੁਰੂ ਹਰਿ ਰਾਇ ਸੇ ਸਤਾਰ੍ਹਮੀ ਤੇ ਗੁਰੂ ਜੀ ਕੋ ਬੁਲਾਇ ਭੇਜਾ। ਬੇਨਤੀ ਕੀ, ਮਹਾਰਾਜ! ਸਤਾਰ੍ਹਮੀ ਤੇ ਆਇ ਕੇ ਆਪ ਅਸਾਂ ਕੋ ਨਿਵਾਜੀਏ।... ਮਸੰਦਾਂ ਅਰਦਾਸ ਕੀ, ਜੀ ਸੱਚੇ ਪਾਤਸ਼ਾਹ! ਜੇਠ ਮਾਸ ਕੀ ਪੰਦਰਸ ਕੋ ਰਾਜਾ ਜੀ ਕਾ ਬਿਲਾਸਪੁਰ ਨਗਰੀ ਮੇਂ ਸਤਾਰ੍ਹਮੀ ਕਾ ਦਿਹੁੰ ਹੈ। ਤੁਸਾਂ ਕੋ ਪਹਿਲੇ ਜਾਨਾਂ ਚਾਹੀਏ, ਬਚਨ ਪਾਇ ਸਤਿਗੁਰਾਂ ਬਿਲਾਸਪੁਰ ਜਾਨੇ ਕੀ ਤਿਆਰੀ ਕੀ। ਗੈਲੋਂ ਦੀਵਾਨ ਦਰਘਾ ਮੱਲ, ਮਾਤਾ ਨਾਨਕੀ ਜੀ, ਮਾਤਾ ਸੁਲੱਖਨੀ ਜੀ, ਮਾਤਾ ਹਰੀ ਜੀ, ਬੀਬੀ ਰੂਪ ਕੁਇਰ, ਦੀਪਚੰਦ ਤੇ ਨੰਦ ਚੰਦ ਆਏ। ਰਣੀ ਚੰਪਾ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ-ਭਗਤ ਕੀਆ,ਰਹਿਨੇ ਕੇ ਲੀਏ ਇਕਾਂਤ ਥਾਂਇ ਦਈ। ਤੀਨ ਦਿਵਸ ਸਤਿਗੁਰੂ ਜੀ ਕੋ ਬਿਲਾਸਪੁਰ ਆਇਆਂ ਕੋ ਹੋਇ ਗਿਆ ਥਾ। ਰਾਣੀ ਚੰਪਾ ਸਤਾਰ੍ਹਮੀ ਤੇ ਫਾਰਗ ਹੋਇ ਮਾਤਾ ਨਾਨਕੀ ਜੀ ਪਾਸ ਆਈ। ਇਸੇ ਮਾਤਾ ਜੀ ਕੇ ਪਾਉਂ ਪਕੜ ਬੇਨਤੀ ਕੀ-— ਜੀ ਅਸਾਂ ਸੁਨਾ ਹੈ ਕਿ ਗੁਰੂ ਜੀ ਕੋਟ ਗੁਰੂ ਹਰਿ ਰਾਇ ਜੀ ਕਾ ਨਿਵਾਸ ਛੋਰ ਬਾਂਗਰ ਦੇਸ ਜਾਇ ਰਹੇ ਹੈਂ, ਐਸਾ ਨਾ ਕੀਜੀਏ, ਜੇ ਸਤਿਗੁਰੂ ਜੀ ਕੋਟ ਗੁਰੂ ਹਰਿ ਰਾਇ ਮੇਂ ਨਹੀਂ ਰਹਿਨਾ ਚਾਹਤੇ ਤਾਂ ਮੈਂ ਨਯਾ ਗਾਮ ਬਸਾਨੇ ਕੇ ਲੀਏ ਹੋਰ ਭੁਇੰ ਅਰਦਾਸ ਕਰਾਨੇ ਕੇ ਲੀਏ ਤਿਆਰ ਹਾਂ। ਮਾਤਾ ਨਾਨਕੀ ਜੀ ਨੇ ਰਾਣੀ ਚੰਪਾ ਕੀ ਅਧੀਨਗੀ ਦੇਖ ਕੇ ਕਹਾ, ਅੱਛਾ ਰਾਣੀ! ਅਸੀਂ ਨਹੀਂ ਜਾਇੰਗੇ। ਰਾਣੀ ਚੰਪਾ ਨੇ ਗਾਮ ਬਸਾਨੇ ਕੇ ਲੀਏ ਲੋਦੀਪੁਰ, ਮੀਆਂ ਪੁਰ ਤੇ ਸਹੋਟੇ ਗਾਮਾਂ ਕੀ ਭੋਇੰ ਅਰਦਾਸ ਕਰਾਈ। ਗੁਰੂ ਜੀ ਬਿਲਾਸਪੁਰ ਨਗਰੀ ਸੇ ਵਿਦਿਆ ਹੋਏ ਕੋਟ ਗੁਰੂ ਹਰਿ ਰਾਇ ਮੇਂ ਆਇ ਗਏ। ਦੀਵਾਨ ਦਰਘਾ ਮੱਲ ਸੇ ਬਚਨ ਹੋਆ— ਕਿ ਇਨ ਤੀਨ ਗਾਮਾਂ ਮੇਂ ਸੇ ਕਾਈ ਅੱਛੀ ਜਗ੍ਹਾ ਦੇਖੋ ਜਹਾਂ ਨਯਾ ਗਾਉਂ ਬਸਾਇਆ ਜਾਏ।

ਪਿਆਰਾ ਸਿੰਘ ਪਦਮ ਰਚਿਤ 'ਗੁਰੂ ਕੀਆਂ ਸਾਖੀਆਂ' ਅਨੁਸਾਰ, "ਸੰਮਤ ਸਤਰਾਂ ਸੈ ਬਾਈਸ ਅਸਾਢ ਮਾਸ ਕੀ ਇਕੀਸ ਕੇ ਦਿਹੁੰ ਬਾਬਾ ਗੁਰਦਿਤਾ ਜੀ ਰੰਧਾਵਾ ਕੇ ਹਾਥ ਸੇ ਸਹੋਟੇ ਗਾਉਂ ਕੇ ਰਕਬਾ ਮੇਂ ਮਾਖੋਆਲ ਕੇ ਥੇਹ ਤੇ ਮੋੜ੍ਹੀ ਗਾਡੀ। ਇਸ ਨਏਂ ਗਾਉਂ ਕਾ ਨਾਮ 'ਚੱਕ ਨਾਨਕੀ' ਰਾਖਾ।.... "

ਕੁਝ ਸਮਾਂ ਇੱਥੇ ਠਹਿਰ ਨਗਰ ਉਸਾਰੀ ਦੀ ਜ਼ਿਮੇਵਾਰੀ ਮੁਖੀ ਸਿੱਖਾਂ ਨੂੰ ਦੇ ਕੇ

ਸੰਗਤਾਂ ਦੀ ਮੰਗ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਰਵਾਰ ਸਮੇਤ ਮਾਤਾ ਨਾਨਕੀ ਜੀ, ਮਹਿਲ ਮਾਤਾ ਗੁਜਰੀ ਜੀ ਅਤੇ ਮਾਮਾ ਕਿਰਪਾਲ ਚੰਦ ਆਦਿ ਨੂੰ ਨਾਲ ਕੇ ਹਿੰਦੁਸਤਾਨ ਦੀ ਲਿਤਾੜੀ, ਲਚਾਰੀ ਜਨਤਾ ਵਿਚ ਆਤਮਿਕ, ਸਮਾਜਿਕ ਅਤੇ ਰਾਜਨੀਤਿਕ ਜਾਗ੍ਰਿਤੀ ਪੈਦਾ ਕਰਨ ਲਈ ਪ੍ਰਚਾਰ ਯਾਤਰਾਵਾਂ ਕਰਨ ਚੱਲ ਪਏ। ਰਸਤੇ ਵਿਚ ਪਟਨਾ ਵਿਖੇ ਪਰਵਾਰ ਨੂੰ ਛੱਡ ਕੇ ਆਪ ਅੱਗੇ ਬੰਗਾਲ, ਢਾਕਾ ਹੁੰਦੇ ਹੋਏ ਅਸਾਮ ਪਹੁੰਚ ਗਏ।

ਪਟਨਾ ਵਿਖੇ ਹੀ ੨੨ ਦਸੰਬਰ, ੧੬੬੬ ਈ: ਨੂੰ ਮਾਤਾ ਨਾਨਕੀ ਜੀ ਦੇ ਪੋਤਰੇ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਲਾਲ ਬਾਲ ਗੋਬਿੰਦ ਰਾਏ ਜੀ ਨੇ ਮਾਤਾ ਗੁਜਰੀ ਜੀ ਦੀ ਕੁੱਖੋਂ ਜਨਮ ਲਿਆ। ਬਾਲ ਗੋਬਿੰਦ ਰਾਏ ਜੀ ਦੇ ਜਨਮ ਤੋਂ ਪਹਿਲਾਂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਨੇ ਬਹੁਤ ਜ਼ਿਆਦਾ ਭਜਨ-ਬੰਦਗੀ ਕੀਤੀ ਸੀ, ਜਿਸ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਨਾ ਬਚਿੱਤਰ ਨਾਟਕ ਵਿਚ ਮਿਲਦਾ ਹੈ। ਜਿਸ ਸਮੇਂ ਗੋਬਿੰਦ ਰਾਏ ਜੀ ਦਾ ਜਨਮ ਹੋਇਆ, ਉਸ ਸਮੇਂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਸਾਮ ਦੌਰੇ 'ਤੇ ਸਨ। ਕਈ ਵਰ੍ਹਿਆਂ ਤੋਂ ਪੋਤਰੇ ਦਾ ਮੁਖ ਵੇਖਣ ਲਈ ਤਰਸ ਰਹੀ ਦਾਦੀ ਨੇ ਪੋਤਰੇ ਦੇ ਮੁਖ 'ਤੇ ਨੂਰੀ ਜਲਵਾ ਦੇਖ ਅਕਾਲ ਪੁਰਖ ਦਾ ਸ਼ੁਕਰਾਨਾ ਅਦਾ ਕੀਤਾ। ਮਾਤਾ ਨਾਨਕੀ ਲਈ ਇਹ ਸਮਾਂ ਬਹੁਤ ਹੀ ਮਾਣ ਵਾਲਾ ਸੀ, ਜਦੋਂ ਉਸ ਦੇ ਪੋਤਰੇ ਦੇ ਨੂਰੀ ਚਿਹਰੇ ਦੇ ਦਰਸ਼ਨ ਕਰਨ ਲਈ ਦੂਰ-ਦੂਰ ਤੋਂ ਪੀਰ-ਫਕੀਰ ਪਹੁੰਚ ਰਹੇ ਸਨ। ਪਟਨਾ ਵਿਖੇ ਹੀ ਬਾਲ ਗੋਬਿੰਦ ਰਾਏ ਜੀ ਦੀ ਪਾਲਣਾ ਦਾਦੀ ਮਾਤਾ ਨਾਨਕੀ ਜੀ ਦੀ ਛਤਰ-ਛਾਇਆ ਹੇਠ ਹੋਣ ਲੱਗੀ। ਬਾਲ ਗੋਬਿੰਦ ਰਾਏ ਨੇ ਆਪਣੇ ਬਚਪਨ ਦੇ ਲੱਗਭਗ ਛੇ ਸਾਲ ਇੱਥੇ ਹੀ ਦਾਦੀ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਨਾਲ ਗੁਜਾਰੇ। ਹੁਣ ਤਕ ਔਰੰਗਜ਼ੇਬ ਦਾ ਕਹਿਰ ਹਿੰਦੁਸਤਾਨ ਉੱਤੇ ਬਹੁਤ ਹੀ ਵਧ ਗਿਆ ਸੀ। ਉਹ ਨਿਮਾਣੇ ਤੇ ਨਿਤਾਣੇ ਲੋਕਾਂ ਦਾ ਜ਼ਬਰੀ ਧਰਮ ਪਰਿਵਰਤਨ ਕਰਵਾਉਣ ਲੱਗ ਪਿਆ। ਇਸ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਸਾਮ ਦੇ ਰਾਜੇ ਦੀ ਬੇਨਤੀ ਉਪਰੰਤ ਉਸ ਦੇ ਗ੍ਰਹਿ ਵਿਖੇ ਠਹਿਰੇ ਹੋਏ ਸਨ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਇਹ ਖ਼ਬਰਾਂ ਪਹੁੰਚੀਆਂ ਤਾਂ ਉਨ੍ਹਾਂ ਅਸਾਮ ਤੋਂ ਵਾਪਸ 'ਚੱਕ ਨਾਨਕੀ' ਆਉਣ ਦੀ ਤਿਆਰੀ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦੀਵਾਨ ਮਤੀ ਦਾਸ ਜੀ ਨੂੰ ਆਦੇਸ਼ ਦਿੱਤਾ ਕਿ ਉਹ ਪਟਨੇ ਤੋਂ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਅਤੇ ਬਾਲ ਗੋਬਿੰਦ ਰਾਏ ਜੀ ਨੂੰ ਉਨ੍ਹਾਂ ਦੇ ਨਾਨਕੇ ਲਖਨੌਰ ਵਿਖੇ ਲੈ ਆਉਣ। ਆਪ ਸ੍ਰੀ ਗੁਰੂ ਸਾਹਿਬ ਅਸਾਮ ਤੋਂ ਦਿੱਲੀ ਹੁੰਦੇ ਹੋਏ ਲਖਨੌਰ ਪਹੁੰਚੇ। ਜਿੱਥੇ ਸਾਹਿਬਜ਼ਾਦੇ ਬਾਲ ਗੋਬਿੰਦ ਰਾਏ ਜੀ ਨੇ ਗੁਰੂ-ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਹਿਲੇ ਦਰਸ਼ਨ ਕੀਤੇ।

ਪਿਆਰਾ ਸਿੰਘ ਪਦਮ ਰਚਿਤ 'ਗੁਰੂ ਕੀਆਂ ਸਾਖੀਆਂ' ਅਨੁਸਾਰ, "ਗੁਰੂ ਜੀ ਰਾਜਾ ਜੀ ਸੇ ਵਿਦਿਆ ਹੋਇ ਵਾਪਸ ਮਦਰ ਦੇਸ ਕੀ ਤਰਫ ਆਏ। ਰਾਸਤੇ ਸੇ

ਦੀਵਾਨ ਮਤੀਦਾਸ ਕੋ ਭੇਜ ਪਟਨਾ ਸੇ ਸਾਰੇ ਪਰਵਾਰ ਕੋ ਬੁਲਾਇ ਲੀਆ। ਬਚਨ ਹੋਆ, ਕ੍ਰਿਪਾਲ ਚੰਦ ਸੁਭਿੱਖੀ ਸੇ, ਤੁਸਾਂ ਸਾਹਿਬਾਜ਼ਾਦਾ ਗੋਬਿੰਦ ਦਾਸ ਕੋ ਗੈਲ ਸਭ ਕੋ ਸਾਥ ਲੈ ਕੇ ਸੀਧੇ ਲਖਨੌਰ ਮੇਂ ਜਾਨਾ ਹੈ। ਅਸਾਂ ਦਿਹਲੀ ਮੇਂ ਰਸੀਨਾ ਨਗਰ ਰਾਣੀ ਪੁਸ਼ਪਾ ਦੇਵੀ ਕੇ ਪਾਸ ਜਾਨਾ ਹੈ। ਵਹਾਂ ਕੁਝ ਦਿਵਸ ਠਹਿਰੇਂਗੇ। ਅਸਾਂ ਦਿਹਲੀ ਸੇ ਤੁਸਾਂ ਪੀਛੇ ਲਖਨੌਰ ਆਇ ਰਹੇ ਹਾਂ, ਇਤਨਾਂ ਬਚਨ ਕਹਿ ਕੇ ਇਨ੍ਹੈ ਰਵਾਨਾ ਕੀਆ।....ਗੁਰੂ ਜੀ ਪਰਵਾਰ ਕੋ ਲਖਨੌਰ ਕੀ ਤਰਫ ਰਵਾਨਾ ਕਰ ਕੇ ਆਪ ਦੀਵਾਨ ਦਰਘਾ ਮੱਲ ਆਦਿ ਮੁਖੀ ਸਿੱਖਾਂ ਸਮੇਤ ਦਿਹਲੀ— ਭਾਈ ਕਲਿਆਨੇ ਕੀ ਧਰਮਸਾਲਾ ਮੇਂ ਆਇ ਗਏ।... ਰਾਣੀ ਨੇ ਸਹਿਤ ਨਿਮਰਤਾ ਬੇਨਤੀ ਕਰ ਕੇ ਸਤਿਗੁਰਾਂ ਕੋ ਬੰਗਲਾ ਰਾਜਾ ਜੈ ਸਿੰਘ ਮੇਂ ਲੈ ਆਈ।... ਗੁਰੂ ਜੀ ਕੁਝ ਦਿਵਸ ਰਾਣੀ ਕੇ ਗ੍ਰਹਿ ਮੇਂ ਰਹਿ ਕੇ ਮਦਰ ਦੇਸ ਜਾਨੇ ਕੀ ਤਿਆਰੀ ਕੀ। ਦਿਹਲੀ ਸੇ ਚੱਲ ਕੇ ਸਨੇ ਸਨੇ ਰੋਹਤਕ, ਕੁਰਖੇਤਰ, ਪਹੋਵਾ ਆਦਿ ਥਾਵਾਂ ਥੀਂ ਹੋਤੇ ਹੂਏ ਲਖਨੌਰ ਨਗਰੀ ਆਪਨੇ ਸਸੁਰਾਲ ਘਰ ਮੇਂ ਬਿਰਾਜੇ। ਭਾਈ ਮੇਹਰ ਚੰਦ ਸੁਭਿੱਖੀ ਨੇ ਗੁਰੂ ਜੀ ਕੇ ਆਏ ਕਾ ਬਡਾ ਆਉ ਭਗਤ ਕੀਆ। ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਮਾਤਾ ਜੀ ਕੇ ਗੈਲ ਇਨ੍ਹੈ ਪਿਤਾ ਗੁਰੂ ਜੀ ਕਾ ਦਰਸ਼ਨ ਪਾਇਆ।"

ਕੁਝ ਸਮਾਂ ਲਖਨੌਰ ਵਿਖੇ ਰੁਕ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਮਾਤਾ ਨਾਨਕੀ ਜੀ ਅਤੇ ਪਰਵਾਰ ਸਮੇਤ ਬਾਬੇ ਬਕਾਲਾ ਵੱਲ ਨੂੰ ਚੱਲ ਪਏ। ਰਸਤੇ ਵਿਚ ਭੈਣ ਵੀਰੋ ਨੂੰ ਵੀ ਮਿਲੇ ਅਤੇ ਹੋਰ ਵੀ ਕਈ ਨਗਰਾਂ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਹੋਏ ਕੁਝ ਦਿਨ ਕਰਤਾਰਪੁਰ ਵਿਖੇ ਰੁਕਣ ਉਪਰੰਤ ਬਾਬਾ ਬਕਾਲਾ ਪਹੁੰਚੇ। ਇੱਥੇ ਗੁਰੂ ਜੀ ਲੱਗਭਗ ਡੇਢ ਕੁ ਸਾਲ ਠਹਿਰਣ ਉਪਰੰਤ ਚੱਕ ਨਾਨਕੀ ਵੱਲ ਚੱਲ ਪਏ।

ਪਿਆਰਾ ਸਿੰਘ ਪਦਮ ਰਚਿਤ 'ਗੁਰੂ ਕੀਆਂ ਸਾਖੀਆਂ' ਅਨੁਸਾਰ, "ਏਕ ਦਿਵਸ ਮਾਤਾ ਨਾਨਕੀ ਜੀ ਅਪਨੇ ਧਿਆਨ ਮੇਂ ਮਗਨ ਬੈਠੇ ਥੇ, ਸਾਹਿਬਜ਼ਾਦਾ ਦਾਦੀ ਜੀ ਪਾਸ ਆਇ ਬੈਠਾ। ਹਾਥ ਬਾਂਧ ਬੋਲਾ, 'ਅੰਮਾ ਜੀ! ਆਪ ਕੇ ਨਾਉਂ ਕਾ ਗਾਉਂ ਕਉਨ ਸਾ ਹੈ, ਹਮੇਂ ਕਬ ਦਿਖਾਏਂਗੇ। ਪਿਤਾ ਜੀ ਨੇ ਏਕ ਦਿਹੁੰ ਮੇਰੇ ਪੂਛਨੇ ਸੇ ਬਤਲਾਇਆ ਸੀ ਕਿ 'ਚੱਕ ਨਾਨਕੀ' ਪਰਬਤਾਂ ਵਿਖੇ ਹੈ, ਅਜੇ ਠਹਿਰ ਕੇ ਜਾਵਾਂਗੇ। ਪਾਸ ਬੈਠੇ ਦੀਵਾਨ ਦਰਘਾ ਮੱਲ ਨੇ ਕਹਾ, ਮਾਤਾ ਜੀ ਸਾਹਿਬਜ਼ਾਦਾ ਸਹੀ ਕਹਿ ਰਹਾ ਹੈ। ਇਸੇ ਚਾਉ ਹੈ ਪਿਤਾ ਜੀ ਕੇ ਬਾਧੇ ਹੂਏ ਗਾਂਉਂ ਦੇਖਨੇ ਕਾ। ਮਾਤਾ ਜੀ ਨੇ ਕਹਾ, ਦੀਵਾਨ ਜੀ, ਬਿਲਾਸਪੁਰ ਸੇ ਰਾਣੀ ਚੰਪਾ ਕਾ ਭੇਜਾ ਅਹਿਲਕਾਰ ਆਇਆ ਥਾ, ਇਸੀ ਬਰਖ ਚੇਤ ਮਾਸ ਮੇਂ ਜਾਨੇ ਕਾ ਬੀਚਾਰ ਹੈ। ਸੰਮਤ ਸਤਰਾਂ ਸੈ ਉਨੱਤੀਸ ਕੇ ਅਰੰਭ ਮੇਂ ਚੱਕ ਨਾਨਕੀ ਜਾਨੇ ਕੀ ਤਿਆਰੀ ਕੀ।...ਰਾਣੀ ਚੰਪਾ ਨੇ ਬਿਲਾਸਪੁਰ ਸੇ ਏਕ ਹਲਕਾਰੇ ਕੋ ਚੱਕ ਨਾਨਕੀ ਭੇਜਾ, ਮਹਾਰਾਜ! ਬੜਾ ਸਮਾਂ ਹੋਇ ਗਿਆ ਹੈ ਦਰਸ਼ਨ ਦੀਜੀਏ। ਸਤਿਗੁਰਾਂ ਇਸ ਕੀ ਬੇਨਤੀ ਸਵੀਕਾਰ ਕਰ ਕੇ ਸਹਿਤ ਪਰਵਾਰ ਬਿਲਾਸਪੁਰ ਮੇਂ ਆਇ

ਗਏ। ....ਸਾਹਿਬਜ਼ਾਦੇ ਸ੍ਰੀ ਗੋਬਿੰਦ ਦਾਸ ਜੀ ਕੇ ਦਰਸ਼ਨ ਪਾਇ ਰਾਣੀ ਨੇ ਸਿਰ ਵਾਰਨਾਂ ਕੀਆ। ਤੀਨ ਦਿਵਸ ਸਤਿਗੁਰੂ ਜੀ ਰਾਣੀ ਕੇ ਗ੍ਰਿਹਿ ਮੇਂ ਨਿਵਾਸ ਕਰ ਕੇ ਚੌਥੇ ਦਿਵਸ ਵਿਦਾਇਗੀ ਮਾਂਗੀ। ਰਾਣੀ ਨੇ ਸੁੰਦਰ ਬਸਤਰ ਭੂਖਨ ਸਾਹਿਬਾਜ਼ਾਦੇ ਲਈ ਅਰਪਨ ਕੀਏ। ਦੋਹਾਂ ਮਾਤਾਵਾਂ ਨੇ ਰਾਣੀ ਕੋ ਆਸ਼ੀਰਵਾਦ ਦਈ। ਸਤਿਗੁਰਾਂ ਬਿਲਾਸਪੁਰ ਨਗਰੀ ਸੇ ਚਲ ਕੇ ਸਨੇਂ ਸਨੇਂ 'ਚੱਕ ਨਾਨਕੀ' ਮੇਂ ਆਇ ਬਿਸਰਾਮ ਪਾਇਆ।"

ਬਾਲ ਗੋਬਿੰਦ ਰਾਏ ਦੇ 'ਚੱਕ ਨਾਨਕੀ' ਪੁੱਜਣ 'ਤੇ ਸੰਗਤਾਂ ਨੇ ਬਹੁਤ ਖੁਸ਼ੀਆਂ ਮਨਾਈਆਂ, ਦੀਪਮਾਲਾ ਕੀਤੀ। ਚਾਰੇ ਪਾਸੇ ਖੁਸ਼ੀ, ਖੇੜੇ ਤੇ ਅਨੰਦ ਦਾ ਵਾਤਾਵਰਨ ਸਿਰਜਿਆ ਗਿਆ। ਮਾਤਾ ਨਾਨਕੀ ਜੀ ਨੂੰ ਚਾਰੇ ਪਾਸਿਓਂ ਵਧਾਈਆਂ ਮਿਲ ਰਹੀਆਂ ਸਨ। ਚੱਕ ਨਾਨਕੀ ਵਿਖੇ ਬਾਲਕ ਗੋਬਿੰਦ ਰਾਏ ਨੂੰ ਭਾਂਤ-ਭਾਂਤ ਦੇ ਸ਼ਸਤਰ ਅਤੇ ਸ਼ਾਸਤਰ ਵਿੱਦਿਆ ਦੇਣ ਦਾ ਪ੍ਰਬੰਧ ਕੀਤਾ ਗਿਆ। ਮਾਤਾ ਨਾਨਕੀ ਜੀ ਨੇ ਹੁਣ ਤਕ ਪਰਉਪਕਾਰ, ਤਿਆਗ, ਨਿਡਰਤਾ, ਨਿਰਭੈਤਾ, ਅਡੋਲਤਾ ਵਰਗੇ ਜਿਹੜੇ ਗੁਣ ਆਪਣੇ ਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਜੀ ਵਿਚ ਉੱਜਲ ਕੀਤੇ ਸਨ, ਉਹ ਸਾਰੇ ਗੁਣ ਪੋਤਰੇ ਬਾਲ ਗੋਬਿੰਦ ਰਾਏ ਨੇ ਦਾਦੀ ਜੀ ਕੋਲੋਂ ਦ੍ਰਿੜ੍ਹ ਕਰਨੇ ਸ਼ੁਰੂ ਕੀਤੇ।

ਪਿਆਰਾ ਸਿੰਘ ਪਦਮ ਰਚਿਤ 'ਗੁਰੂ ਕੀਆਂ ਸਾਖੀਆਂ' ਅਨੁਸਾਰ, "ਸੰਮਤ ਸਤਰਾਂ ਸੈ ਤੀਸ ਜੇਠ ਮਾਸ ਕੀ ਸੰਕਰਾਂਤ ਕੇ ਦਿਹੁੰ ਲਵਪੁਰ ਕੀ ਸੰਗਤ ਮੇਂ ਹਰਿਜਸ ਰਾਇ ਸੁਭਿਖੀ ਆਪਣੀ ਇਸਤਰੀ ਤੇ ਬੇਟੀ ਜੀਤਾਂ ਕੋ ਗੈਲ ਲੈ ਕੇ ਦਰਸ਼ਨ ਪਾਨੇਂ ਆਇਆ। ਇਨ ਕੇ ਆਨੇ ਕੀ ਖਬਰ ਭਾਈ ਦੇਵੀ ਦਾਸ ਛਿੱਬਰ ਨੇ ਮਹਲਾਂ ਮੇਂ ਦਈ। ਮਾਤਾ ਜੀ ਨੇ ਇਨੈ ਬੁਲਾਇ ਇਨ ਕਾ ਆਉਭਗਤ ਕੀਆ, ਖ਼ੈਰੀਅਤ ਪੂਛੀ। ਗੁਰੂ ਜੀ ਨੇ ਸ੍ਰੀ ਗੋਬਿੰਦ ਦਾਸ ਜੀ ਕੇ ਬਿਵਾਹ ਕੀ ਤਿਆਰੀ ਕੀ, ਮਾਤਾ ਨਾਨਕੀ ਨੇ ਸਾਰੇ ਸ਼ਗਨ ਮਨਾਏ। ਜੇਠ ਮਾਸ ਕੀ ਪੰਦਰਸ ਕੋ ਚੱਕ ਨਾਨਕੀ ਮੇਂ—ਏਕ ਪਹਾੜੀ ਦੀ ਠੇਰੀ ਤੇ ਸ੍ਰੀ ਗੋਬਿੰਦ ਦਾਸ ਜੀ ਕਾ ਬੇਟੀ ਜੀਤਾਂ ਕੇ ਸਾਥ ਬਿਵਾਹ ਕੀਆ ਗਿਆ। ...ਏਸ ਠੇਰੀ ਕਾ ਨਾਮ ਯਹਾਂ ਸ੍ਰੀ ਗੋਬਿੰਦ ਦਾਸ ਜੀ ਕਾ ਬਿਵਾਹ ਹੂਆ ਥਾ, 'ਗੁਰੂ ਕਾ ਲਾਹੌਰ' ਰਾਖਾ।"

ਅਰੰਭ ਤੋਂ ਹੀ ਦਿਆਲੂ ਤੇ ਪਰਉਪਕਾਰੀ ਹੋਣ ਕਾਰਨ ਨੌਂ ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਜਦੋਂ ਬਾਲ ਗੋਬਿੰਦ ਰਾਏ ਦੇ ਸਾਹਮਣੇ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਕਸ਼ਮੀਰ ਦੇ ਬ੍ਰਾਹਮਣ-ਹਿੰਦੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿਚ ਆਏ ਤਾਂ ਬਾਲ ਗੋਬਿੰਦ ਰਾਏ ਨੇ ਗੁਰੂ-ਪਿਤਾ ਨੂੰ ਤਿਲਕ-ਜੰਞੂ ਦੀ ਰੱਖਿਆ ਖਾਤਰ ਬਲੀਦਾਨ ਦੇ ਧਰਮ ਹੇਤ ਸਾਕਾ ਕਰਨ ਲਈ ਸਹਿਜੇ ਹੀ ਕਹਿ ਦਿੱਤਾ। ਮਾਤਾ ਨਾਨਕੀ ਜੀ ਲਈ ਇਕ ਵਾਰ ਫੇਰ ਪ੍ਰੀਖਿਆ ਦੀ ਘੜੀ ਆਈ। ਜਿਸ ਪੁੱਤਰ ਨੂੰ ਉਸ ਨੇ ਜਨਮ ਦਿੱਤਾ, ਉਸ ਦੀ ਸ਼ਖ਼ਸੀਅਤ ਉਸਾਰੀ ਲਈ ਹਰ ਘੜੀ, ਹਰ ਪਲ ਉਸ ਦੇ ਨਾਲ ਰਹੀ, ਜਿਸ ਪੁੱਤਰ ਤੋਂ ਆਪਣੇ ਪੋਤਰੇ ਦੀ ਜਨਮ ਦੀ ਖੁਸ਼ੀ ਮਨਾਈ, ਅੱਜ ਉਨ੍ਹਾਂ ਦੀ ਸ਼ਹੀਦੀ ਨੂੰ ਵੀ ਦੇਖਣਾ ਪੈ ਰਿਹਾ ਸੀ। ਪਰ ਮਾਤਾ

ਨਾਨਕੀ ਜੀ ਨੇ ਹਿੰਮਤ ਨਹੀਂ ਹਾਰੀ ਅਤੇ ਅਡੋਲ ਰਹੇ।

ਪਿਆਰਾ ਸਿੰਘ ਪਦਮ ਰਚਿਤ 'ਗੁਰੂ ਕੀਆਂ ਸਾਖੀਆਂ' ਅਨੁਸਾਰ, "ਸੰਮਤ ਸਤਰਾਂ ਸੈ ਬਤੀਸ ਸਾਵਨ ਪ੍ਰਵਿਸ਼ਟੇ ਅੱਠੇ ਕੇ ਦਿਹੁੰ ਗੁਰੂ ਜੀ ਕਾ ਦਰਬਾਰ ਹੋਆ, ਦੀਵਾਨ ਦਰਘਾ ਮੱਲ ਸੇ ਬਚਨ ਕੀਆ, ਤਿਆਰੀ ਕਰੀਏ। ਹਮੇਂ ਗੋਬਿੰਦ ਦਾਸ ਕੋ ਗੁਰਿਆਈ ਦੇਨੀ ਹੈ, ਦੀਵਾਨ ਜੀ! ਤੁਸੀਂ ਗੁਰਿਆਈ ਕੀ ਸਮੱਗਰੀ ਲੈ ਆਈਏ। ਸਤਿਗੁਰਾਂ ਸਾਹਿਬਜ਼ਾਦੇ ਕੋ ਸ਼ਸਤਰ ਬਸਤਰ ਸਜਾਇ ਆਪਨੇ ਆਸਨ ਤੇ ਲਿਆਇ ਬੈਠਾਇਆ। ਦੀਵਾਨ ਦਰਘਾ ਮੱਲ ਨੇ ਗੁਰਿਆਈ ਕੀ ਸਮੱਗਰੀ ਲਿਆਇ ਸਾਹਿਬਜ਼ਾਦੇ ਕੇ ਆਗੇ ਰਾਖ ਕੇ ਮੱਥਾ ਟੇਕਾ। ਬਾਬੇ ਬੁਢੇ ਕੇ ਸ੍ਰੀ ਰਾਮ ਕੁਇਰ ਨੇ ਨੰਨ੍ਹੀ ਅਵਸਥਾ ਮੇਂ ਸ੍ਰੀ ਗੋਬਿੰਦ ਦਾਸ ਜੀ ਕੇ ਭਾਲ ਮੇਂ ਚੰਦਨ ਕਾ ਟੀਕਾ ਕੀਆ। ਬਚਨ ਹੋਆ, 'ਭਾਈ ਸਿੱਖੋ! ਆਗੇ ਸੇ ਅਸਾਂ ਕੀ ਥਾਂਇ ਸ੍ਰੀ ਗੋਬਿੰਦ ਦਾਸ ਜੀ ਕੋ ਗੁਰੂ ਜਾਨਨਾਂ, ਜੋ ਜਾਨੈਗਾ ਤਿਸ ਕੀ ਘਾਲ ਥਾਂਇ ਪਏਗੀ। ਅਸਾਂ ਹੁਣ ਇਥੇ ਆਏ ਫਰਿਆਦੀ-ਕਸ਼ਮੀਰੀ ਬ੍ਰਾਹਮਣੋਂ ਕੀ ਖਾਤਰ ਦਿਹਲੀ ਜਾਂਏਂਗੇ।"

ਮਾਤਾ ਨਾਨਕੀ ਜੀ ਨੇ ਪੁੱਤਰ ਨੂੰ ਦਿੱਲੀ ਸ਼ਹਾਦਤ ਦੇਣ ਲਈ ਹੱਥੀਂ ਤੋਰਿਆ। ਇਕ ਵਾਰ ਫਿਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਮਾ ਕਿਰਪਾਲ ਚੰਦ ਜੀ ਨੂੰ ਪਰਵਾਰ ਮਾਤਾ ਨਾਨਕੀ ਜੀ, ਮਹਿਲ ਮਾਤਾ ਗੁਜਰੀ ਜੀ ਅਤੇ ਬਾਲ ਗੋਬਿੰਦ ਰਾਏ ਦੀ ਜ਼ਿਮੇਵਾਰੀ ਸੌਂਪੀ ਅਤੇ ਆਪ ਮੁਖੀ ਪੰਜ ਸਿੱਖਾਂ ਨਾਲ ਦਿੱਲੀ ਨੂੰ ਚੱਲ ਪਏ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ੧੬੭੫ ਈ: ਨੂੰ ਦਿੱਲੀ ਵਿਖੇ ਔਰਗੰਜ਼ੇਬ ਦੇ ਹੁਕਮ ਨਾਲ ਸ਼ਹੀਦ ਕਰ ਦਿੱਤਾ ਗਿਆ। ਪੁਰਾਣੀ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਜਿੱਥੇ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ ਸੀ, ਉੱਥੇ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਜੀ ਵਿਖੇ ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਦਰੱਖਤ ਦਾ ਤਣਾ ਅਤੇ ਖੂਹ ਅੱਜ ਵੀ ਸੁਰੱਖਿਅਤ ਰੱਖਿਆ ਗਿਆ ਹੈ।

ਗੁਰੂ ਸਾਹਿਬ ਦੇ ਧੜ ਦਾ ਸਸਕਾਰ ਗੁਰੂ-ਘਰ ਦੇ ਸ਼ਰਧਾਲੂ ਸਿੱਖ ਭਾਈ ਲੱਖੀ ਸ਼ਾਹ ਵਣਜਾਰੇ ਨੇ ਆਪਣੇ ਘਰ ਨੂੰ ਅੱਗ ਲਗਾ ਕੇ ਕੀਤਾ। ਇਸ ਜਗ੍ਹਾ 'ਤੇ ਅੱਜਕਲ੍ਹ ਗੁਰਦੁਆਰਾ ਰਕਾਬ ਗੰਜ ਸਾਹਿਬ ਸੁਸ਼ੋਭਿਤ ਹੈ ਜੋ ਇਹ ਭਾਰਤੀ ਪਾਰਲੀਮੈਂਟ ਹਾਊਸ ਦੇ ਲਾਗੇ ਗੁਰਦੁਆਰਾ ਸੀਸ ਗੰਜ ਸਾਹਿਬ ਤੋਂ ਤਕਰੀਬਨ ੯ ਮੀਲ ਦੀ ਦੂਰੀ 'ਤੇ ਸਥਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

ਗੁਰੂ-ਘਰ ਦੇ ਪ੍ਰੀਤਵਾਨ ਸਿੱਖ ਭਾਈ ਜੈਤਾ ਜੀ ਬੜੀ ਦਲੇਰੀ ਨਾਲ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚੇ। ਜਿੱਥੇ ਬਿਰਧ ਮਾਤਾ ਨਾਨਕੀ ਜੀ ਨੇ ਕੁੱਖੋਂ ਜਨਮੇ ਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਨੂੰ ਬੜੀ ਸਬਰ-ਸੰਤੋਖ ਨਾਲ ਨਮਸਕਾਰ ਕਰ ਆਪਣੀ

ਝੋਲੀ ਵਿਚ ਪਵਾਇਆ। ਇਸੇ ਹੀ ਸਮੇਂ ਭਾਈ ਜੈਤਾ ਜੀ ਨੂੰ ਬਾਲ ਗੋਬਿੰਦ ਰਾਏ ਜੀ ਨੇ ਆਪਣੇ ਗਲ ਨਾਲ ਲਗਾ 'ਰੰਘਰੇਟਾ ਗੁਰੂ ਕਾ ਬੇਟਾ' ਦਾ ਖ਼ਿਤਾਬ ਦਿੱਤਾ।

ਹੁਣ ਮਾਤਾ ਨਾਨਕੀ ਜੀ ਜ਼ਿਆਦਾ ਸਮਾਂ ਅਕਾਲ ਪੁਰਖ ਦੀ ਬੰਦਗੀ ਵਿਚ ਬਤੀਤ ਕਰਨ ਲੱਗ ਪਏ। ਇਸ ਤੋਂ ਇਲਾਵਾ ਜਿੱਥੇ ਪੋਤਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਲ-ਖੇਡਾਂ ਨੂੰ ਦੇਖ ਕੇ ਅਨੰਦਿਤ ਹੁੰਦੇ, ਉੱਥੇ ਗੁਰੂ-ਘਰ ਦੇ ਦਰਸ਼ਨਾਂ ਨੂੰ ਆਉਣ ਵਾਲੀਆਂ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕਰ ਅਧਿਆਤਮਿਕ ਸੁਖ ਹਾਸਲ ਕਰਦੇ।

ਪੁੱਤਰ ਦੀ ਸ਼ਹਾਦਤ ਤੋਂ ਬਾਅਦ ਲੱਗਭਗ ਤਿੰਨ ਕੁ ਸਾਲ ਜੀਵਿਤ ਰਹਿਣ ਉਪਰੰਤ ਮਾਤਾ ਨਾਨਕੀ ਜੀ ਸੰਮਤ ੧੭੩੫ ਵਿਚ ਕੀਰਤਪੁਰ ਸਾਹਿਬ ਵਿਖੇ ਅਕਾਲ ਚਲਾਣਾ ਕਰ ਗਏ। ਇੱਥੇ ਹੀ ਉਨ੍ਹਾਂ ਦੇ ਗੁਰੂ-ਪਤੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੋਤੀ-ਜੋਤ ਸਮਾਏ ਸਨ। ਮਾਤਾ ਜੀ ਦਾ ਸਸਕਾਰ ਉਨ੍ਹਾਂ ਦੀ ਇੱਛਾ ਅਨੁਸਾਰ ਗੁਰੂ-ਪਤੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅੰਤਮ ਸਸਕਾਰ ਵਾਲੇ ਅਸਥਾਨ ਵਿਖੇ ਕੀਤਾ ਗਿਆ, ਜਿੱਥੇ ਅੱਜਕਲ੍ਹ ਗੁਰਦੁਆਰਾ ਪਤਾਲਪੁਰੀ ਸਾਹਿਬ ਸੁਸ਼ੋਭਿਤ ਹੈ। ਮਾਤਾ ਜੀ ਅਖੀਰਲੇ ਸਵਾਸਾਂ ਤਕ ਗੁਰੂ-ਘਰ ਲਈ ਪ੍ਰੇਰਨਾ ਸ੍ਰੋਤ ਰਹੇ।

ਡਾ. ਰਤਨ ਸਿੰਘ ਜੱਗੀ ਦੇ 'ਸਿੱਖ ਪੰਥ ਵਿਸ਼ਵਕੋਸ਼' ਅਨੁਸਾਰ, "ਮਾਤਾ ਨਾਨਕੀ ਜੀ ਨੇ ਸੰਨ ੧੬੭੮ ਈ: (ਸੰ. ੧੭੩੫ ਬਿ.) ਵਿਚ ਕੀਰਤਪੁਰ ਵਿਚ ਪ੍ਰਾਣ ਤਿਆਗੇ। ਆਪ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਚਲਾਏ ਜਾ ਰਹੇ ਜਨ-ਮੁਕਤੀ ਅੰਦੋਲਨ ਦਾ ਮੁੱਢਲਾ ਰੂਪ ਵੇਖਿਆ ਅਤੇ ਹੱਲਾਸ਼ੇਰੀ ਦਿੱਤੀ।"

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਗੁਰਗੱਦੀ 'ਤੇ ਬਿਰਾਜਮਾਨ ਹੋਏ। ਜੋ ਆਪਣੇ ਥੋੜ੍ਹ-ਚਿਰੇ ਗੁਰੂ-ਕਾਲ ਦੌਰਾਨ ਰਾਜਸੀ ਅਤੇ ਸਿਆਸੀ ਸਮੱਸਿਆਵਾਂ ਦੇ ਹੱਲ ਲਈ ਮਾਤਾ ਨਾਨਕੀ ਜੀ ਕੋਲੋਂ ਯੋਗ ਅਗਵਾਈ ਲੈਂਦੇ ਰਹੇ। ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ, ਹਿੰਦੂ ਧਰਮ ਦੀ ਰੱਖਿਆ ਲਈ ਸ਼ਹੀਦ ਹੋਣ ਵਿਚ ਵੀ ਮਾਤਾ ਨਾਨਕੀ ਜੀ ਦੇ ਜ਼ਿਕਰਯੋਗ ਯੋਗਦਾਨ ਨੂੰ ਲਾਂਭੇ ਨਹੀਂ ਕੀਤਾ ਜਾ ਸਕਦਾ। ਸ਼ਾਇਦ ਇਸੇ ਕਾਰਨ ਗੁਰਗੱਦੀ 'ਤੇ ਬਿਰਾਜਮਾਨ ਹੋਣ ਉਪਰੰਤ ਮਾਤਾ ਨਾਨਕੀ ਜੀ ਹਮੇਸ਼ਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਅੰਗ-ਸੰਗ ਰਹੇ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਇਤਿਹਾਸ ਗਵਾਹੀ ਭਰਦਾ ਹੈ ਕਿ ਸਿੱਖ ਧਰਮ ਅਤੇ ਇਤਿਹਾਸ ਦੀ ਉਸਾਰੀ ਵਿਚ ਜੋ ਅਹਿਮ ਯੋਗਦਾਨ ਮਾਤਾ ਨਾਨਕੀ ਜੀ ਦਾ ਹੈ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ। ੧੭ਵੀਂ ਸਦੀ ਦੇ ਸਿੱਖ ਇਤਿਹਾਸ ਵਿਚ ਮਾਤਾ ਨਾਨਕੀ ਜੀ ਨਾ ਕੇਵਲ ਇਕ ਪ੍ਰੇਰਨਾ-ਸ੍ਰੋਤ ਦੇ ਰੂਪ ਵਿਚ, ਸਗੋਂ ਇਕ ਕੇਂਦਰੀ-ਸ਼ਖ਼ਸੀਅਤ ਦੇ ਰੂਪ ਵਿਚ ਵਿਚਰਦੇ ਮਹਿਸੂਸ ਹੁੰਦੇ ਹਨ। ■

# ਸਿੱਖ ਇਤਿਹਾਸ ਦੇ ਪੰਨਿਆਂ 'ਤੇ ਸ੍ਰੀ ਅਨੰਦਪੁਰ ਸਾਹਿਬ

*-ਸ. ਬਿਕਰਮਜੀਤ ਸਿੰਘ**

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਖਾਲਸੇ ਦੀ ਜਨਮ-ਭੂਮੀ ਹੈ। ਇਸ ਧਰਤੀ ਨੂੰ ਇਹ ਮਾਣ ਦਸਵੇਂ ਗੁਰੂ, ਬਾਦਸ਼ਾਹ ਦਰਵੇਸ਼, ਹੱਕ-ਸੱਚ ਤੇ ਨਿਆਂ ਦੇ ਰਾਖੇ, ਸਰਬੰਸਦਾਨੀ, ਸਾਹਿਬ-ਏ-ਕਮਾਲ, ਮਹਾਨ ਬਾਣੀਕਾਰ, ਨਿਡਰ ਯੋਧੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ।

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਦਾ ਇਤਿਹਾਸ ਦੁਨੀਆ ਦੇ ਤਮਾਮ ਇਤਿਹਾਸ ਤੋਂ ਵੱਖਰਾ ਤੇ ਵਿਲੱਖਣ ਹੈ। ਸੰਨ ੧੬੯੯ ਈ: ਦੀ ਵੈਸਾਖੀ ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹੋਈ ਖਾਲਸਾ ਪੰਥ ਦੀ ਸਿਰਜਣਾ ਕੇਵਲ ਹਿੰਦੁਸਤਾਨ ਹੀ ਨਹੀਂ, ਬਲਕਿ ਦੁਨੀਆ ਦੀਆਂ ਉਨ੍ਹਾਂ ਤਮਾਮ ਪ੍ਰਭੂ-ਸੱਤਾ ਸੰਪੰਨ ਧਿਰਾਂ ਨੂੰ ਇਕ ਚੁਣੌਤੀ ਸੀ ਅਤੇ ਅੱਜ ਵੀ ਹੈ, ਜੋ ਰਾਜ ਗੱਦੀ 'ਤੇ ਬੈਠ ਕੇ ਆਮ ਜਨਤਾ ਅਤੇ ਮਜ਼ਲੂਮ ਧਿਰਾਂ ਦੀ ਹੱਕ-ਸੱਚ ਦੀ ਰਾਖੀ ਦੀ ਬਜਾਏ, ਉਨ੍ਹਾਂ ਉੱਪਰ ਇਕ ਵਿਸ਼ੇਸ਼ ਅਤੇ ਆਪਣੀ ਮਰਜ਼ੀ ਦਾ ਸਿਸਟਮ ਥੋਪ ਕੇ, ਸਭ ਨੂੰ ਇੱਕੋ ਗ਼ੁਲਾਮੀ ਦੇ ਜੂਲੇ ਹੇਠੋਂ ਕੱਢਣਾ ਚਾਹੁੰਦੀਆਂ ਹਨ।

ਉਂਝ ਤਾਂ ਪੰਜਾਬ ਦੀ ਧਰਤੀ ਦਾ ਜ਼ੱਰਾ-ਜ਼ੱਰਾ ਆਪਣੀ ਬੁੱਕਲ ਵਿਚ ਇਤਿਹਾਸ ਸਮੋਈ ਬੈਠਾ ਹੈ, ਪਰ ਜੇਕਰ ਗੱਲ ਇਕੱਲੇ ਸ੍ਰੀ ਅਨੰਦਪੁਰ ਸਾਹਿਬ ਨਗਰ ਦੀ ਕਰੀਏ, ਤਾਂ ਪੰਜਾਬ ਦੇ ਇਤਿਹਾਸ ਵਿਸ਼ੇਸ਼ਕਰ ਸਿੱਖ ਇਤਿਹਾਸ ਨੂੰ ਇਸ ਨਗਰ ਦੀ ਗੱਲ ਕੀਤੇ ਬਿਨ੍ਹਾਂ ਪੂਰਾ ਨਹੀਂ ਕੀਤਾ ਜਾ ਸਕਦਾ।

ਸ੍ਰੀ ਅਨੰਦਪੁਰ ਸਾਹਿਬ ਅਸਲ ਵਿਚ ਇਕ ਨਗਰ ਨਹੀਂ, ਬਲਕਿ ਇਕ ਨਗਰ ਦੇ ਰੂਪ ਵਿਚ ਇਕ ਅਜਿਹਾ ਆਦਰਸ਼ ਹੈ ਜਿਸ ਨੇ ਪੂਰੇ ਸੰਸਾਰ ਨੂੰ ਵਿਸ਼ਵ-ਭਾਈਚਾਰੇ, ਮਾਨਵ-ਬਰਾਬਰੀ ਅਤੇ ਇਕ-ਸਮਾਨਤਾ ਦੇ ਅਧਿਕਾਰਾਂ ਦਾ ਸੁਨੇਹਾ ਦਿੱਤਾ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹੋਈ 'ਖਾਲਸਾ ਪੰਥ' ਦੀ ਸਿਰਜਣਾ ਨੇ ਇਹ ਸਿੱਧ ਕੀਤਾ ਕਿ ਮਨੁੱਖੀ ਹੱਕ ਕੇਵਲ ਹਕੂਮਤਾਂ ਤੇ ਉਨ੍ਹਾਂ ਦੀ ਰਾਜ-ਸੱਤਾ ਅਧੀਨ ਸਵੈ-ਸੁਆਰਥ ਵਿਚ ਵਿਚਰਦੇ ਚੰਦ ਕੁ ਲੋਕਾਂ ਦੇ ਮੁਥਾਜ ਨਹੀਂ, ਬਲਕਿ ਧਰਤੀ 'ਤੇ ਵਿਚਰ ਰਿਹਾ ਹਰ ਮਨੁੱਖ ਭਾਵੇਂ ਉਹ ਕਿਸੇ ਵੀ ਖਿੱਤੇ, ਧਰਮ, ਜਾਤ, ਨਸਲ ਦਾ ਕਿਉਂ ਨਾ ਹੋਵੇ, ਵੀ ਉਨ੍ਹਾਂ ਹੱਕਾਂ ਨੂੰ ਪੂਰੀ ਖੁੱਲ੍ਹ ਅਤੇ ਅਜ਼ਾਦੀ ਨਾਲ ਮਾਣਨ ਦਾ ਹੱਕਦਾਰ ਹੈ।

ਜੇਕਰ ਸ੍ਰੀ ਅਨੰਦਪੁਰ ਸਾਹਿਬ ਦੀ ਭੂਗੋਲਿਕ ਸਥਿਤੀ ਦੀ ਗੱਲ ਕਰੀਏ, ਤਾਂ ਇਹ ਨਗਰ ਭਾਰਤ ਦੇ ਨਕਸ਼ੇ ਵਿਚ ਪੰਜਾਬ ਪ੍ਰਾਂਤ ਅੰਦਰ ਦਰਿਆ ਸਤਲੁਜ ਦੇ ਕੰਢੇ

*੨੯੪੬/੭, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਸ੍ਰੀ ਅੰਮ੍ਰਿਤਸਰ। ਮੋ: +੯੧੮੭੨੭੮-੦੦੩੭੨

'ਤੇ ਇਕ ਪਾਸੇ ਤੋਂ ਸ਼ਿਵਾਲਕ ਦੀਆਂ ਪਹਾੜੀਆਂ ਦੇ ਨਾਲ ਲੱਗਦਾ, ਇਕ ਬਹੁਤ ਹੀ ਖ਼ੂਬਸੂਰਤ ਅਤੇ ਸ਼ਾਂਤਮਈ ਇਲਾਕਾ ਹੈ, ਜਦਕਿ ਇਸ ਦਾ ਦੂਜਾ ਪਾਸਾ ਮੈਦਾਨੀ ਹੈ। ਦਿਸ਼ਾ ਵਜੋਂ ਦੇਖਿਆ ਜਾਵੇ ਤਾਂ ਇਹ ਅਸਥਾਨ ਦੱਖਣ-ਪੂਰਬੀ ਏਸ਼ੀਆ ਵਿਚ ਸਥਿਤ ਹੈ। ਸ੍ਰੀ ਅਨੰਦਪੁਰ ਸਾਹਿਬ ਭਾਰਤੀ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਤੋਂ ਲੱਗਭਗ ੯੭ ਕਿਲੋਮੀਟਰ, ਰੋਪੜ (ਰੂਪਨਗਰ) ਤੋਂ ੪੦ ਕਿਲੋਮੀਟਰ, ਕੀਰਤਪੁਰ ਸਾਹਿਬ ਤੋਂ ੦੯ ਕਿਲੋਮੀਟਰ, ਨੰਗਲ ਤੋਂ ੨੨ ਕਿਲੋਮੀਟਰ ਦੀ ਦੂਰੀ 'ਤੇ ਹੈ। ਸ੍ਰੀ ਅਨੰਦਪੁਰ ਸਾਹਿਬ, ਜ਼ਿਲ੍ਹਾ ਰੂਪਨਗਰ ਵਿਚ ਸਥਿਤ ਹੈ ਅਤੇ ਰੂਪਨਗਰ ਦੇ ਦੋ ਵਿਧਾਨ ਸਭਾ ਹਲਕਿਆਂ ਵਿੱਚੋਂ ਇੱਕ ਹੈ, ਜਦਕਿ ਦੂਜਾ ਹਲਕਾ ਸ੍ਰੀ ਚਮਕੌਰ ਸਾਹਿਬ ਹੈ। (ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਰੋਪੜ ਦਾ ਨਾਂ ਬਦਲ ਕੇ ੧੬ ਨਵੰਬਰ, ੧੯੭੬ ਈ: ਵਿਚ ਰੂਪਨਗਰ ਰੱਖਿਆ)। ਸ੍ਰੀ ਅਨੰਦਪੁਰ ਸਾਹਿਬ ਦਿੱਲੀ ਤੋਂ ਰੇਲਵੇ ਲਾਈਨ ਨਾਲ ਵੀ ਜੁੜਿਆ ਹੋਇਆ ਹੈ। ਰੇਲ ਦਿੱਲੀ-ਅੰਬਾਲਾ-ਸਰਹਿੰਦ-ਰੋਪੜ-ਕੀਰਤਪੁਰ ਸਾਹਿਬ- ਸ੍ਰੀ ਅਨੰਦਪੁਰ ਸਾਹਿਬ ਹੁੰਦੀ ਹੋਈ ਨੰਗਲ ਅਤੇ ਊਨਾ (ਹਿਮਾਚਲ ਪ੍ਰਦੇਸ਼) ਤਕ ਜਾਂਦੀ ਹੈ। ਹਾਲ ਹੀ ਵਿਚ ਪੰਜਾਬ ਸਰਕਾਰ ਦੇ ਉਚੇਚੇ ਯਤਨਾਂ ਸਦਕਾ ਕੇਂਦਰ ਸਰਕਾਰ ਵੱਲੋਂ ੨੩ ਮਾਰਚ, ਸੰਨ ੨੦੧੫ ਤੋਂ ਨੰਗਲ-ਸ੍ਰੀ ਅਨੰਦਪੁਰ ਸਾਹਿਬ-ਸ੍ਰੀ ਅੰਮ੍ਰਿਤਸਰ ਲਈ ਵੀ ਰੇਲ ਗੱਡੀ ਦੀ ਸ਼ੁਰੂਆਤ ਕੀਤੀ ਗਈ ਹੈ।

'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ ਕਿ "ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ਼ਤਦ੍ਰਵ (ਸਤਲੁਜ) ਦੇ ਕਿਨਾਰੇ ਨੈਣਾ ਦੇਵੀ ਦੇ ਪਹਾੜ ਪਾਸ ਮਾਖੋਵਾਲ ਪਿੰਡ ਦੀ ਧਰਤੀ ਖਰੀਦ ਕੇ ਸੰਮਤ ੧੭੨੩ ਵਿਚ ਇਹ ਨਗਰ ਆਬਾਦ ਕੀਤਾ...। ਦਸਮੇਸ਼ ਜੀ ਨੇ ਇਸ ਨਗਰ ਨੂੰ ਵੱਡੀ ਰੌਣਕ ਦਿੱਤੀ, ਇਹ ਨਗਰ "ਖ਼ਾਲਸੇ ਦੀ ਵਾਸੀ" ਕਰਕੇ ਪ੍ਰਸਿੱਧ ਹੈ, ਜਿਸ ਦਾ ਭਾਵ ਹੈ ਜੋ ਗੁਰੂ ਪਿਤਾ ਦਾ ਨਿਵਾਸ ਅਸਥਾਨ ਹੈ, ਉਹੀ ਉਸ ਦੀ ਸੰਤਾਨ ਰੂਪ ਖਾਲਸੇ ਦਾ ਹੈ।

ਸਿੱਖ ਇਤਿਹਾਸ ਮੁਤਾਬਕ ਸ੍ਰੀ ਅਨੰਦਪੁਰ ਸਾਹਿਬ ਦਾ ਪਹਿਲਾ ਨਾਂ 'ਚੱਕ ਨਾਨਕੀ' ਸੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਿਲਾਸਪੁਰ ਦੇ ਰਾਜਾ ਦੀਪ ਚੰਦ ਦੀ ਰਾਣੀ ਚੰਪਾ ਪਾਸੋਂ ਕੁਝ ਪਿੰਡਾਂ ਦੀ ਜ਼ਮੀਨ ਖਰੀਦ ਕੇ ੧੯ ਜੂਨ, ੧੬੬੫ ਈ: ਨੂੰ 'ਚੱਕ ਨਾਨਕੀ' (ਸ੍ਰੀ ਅਨੰਦਪੁਰ ਸਾਹਿਬ) ਨਗਰ ਦੀ ਸਥਾਪਨਾ ਕੀਤੀ।

'ਸ੍ਰੀ ਗੁਰੂ ਪੰਥ ਪ੍ਰਕਾਸ਼' ਦੇ ਕਰਤਾ ਸ. ਰਤਨ ਸਿੰਘ (ਭੰਗੂ) ਇਸ ਬਾਬਤ ਲਿਖਦੇ ਹਨ:

*ਜੈਸੇ ਪੁਰਾ ਗੁਰੂ ਬਹੁ ਗ੍ਰਾਮ ਹੈ ਬਸਾਏ,*
*ਤੈਸੇ ਹਮ ਭੀ ਨਗਰ ਏਕ ਰਚੀਏ ਸਛੰਦ ਹੈ॥*
*ਐਸੇ ਮਨਿ ਧਾਰਿਕੈ ਨਿਹਾਰ ਕੈ ਜਮੀਨ ਵਰ,*
*ਬਾਂਧਯੋ ਅਨੰਦਪੁਰ ਦਾਇ ਪਰਮਾਨੰਦ ਹੈ॥੫॥*

ਇਸ ਨਗਰ ਦਾ ਨੀਂਹ ਪੱਥਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਦੀ ਵੰਸ਼ ਵਿੱਚੋਂ ਭਾਈ ਗੁਰਦਿੱਤਾ ਜੀ (ਰੰਧਾਵਾ) ਦੇ ਕਰ-ਕਮਲਾਂ ਤੋਂ ਰਖਵਾਇਆ।

ਸ੍ਰੀ ਅਨੰਦਪੁਰ ਸਾਹਿਬ (ਚੱਕ ਨਾਨਕੀ) ਦੀ ਸਥਾਪਨਾ ਕਰਨ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਪਰਵਾਰ ਸਮੇਤ ਇੱਥੇ ਰਹਿਣ ਲੱਗ ਪਏ। ਇਸ ਵਸਾਏ ਨਵੇਂ ਨਗਰ ਵਿਖੇ ਸੰਗਤਾਂ ਦੇ ਠਹਿਰਣ ਲਈ ਸੁੰਦਰ ਧਰਮਸ਼ਾਲਾ ਅਤੇ ਮਕਾਨ ਬਣਾਏ ਜਾਣ ਲੱਗੇ, ਜਿਸ ਬਾਰੇ ਮਹਾਂਕਵੀ ਭਾਈ ਸੰਤੋਖ ਸਿੰਘ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਜ਼ਿਕਰ ਕਰਦੇ ਹਨ ਕਿ:

*ਸੁਨਿ ਕਾਰੀਗਰ ਲਗੇ ਉਸਾਰਨਿ। ਸੁੰਦਰ ਘਰ ਸਮੇਤ ਬਿਸਤਾਰਨਿ॥*
*ਇਕ ਧਰਮਸ਼ਾਲਾ ਬਡੀ ਬਨਾਈ। ਜਿਸ ਮਹਿ ਸੰਗਤ ਉਤਰਹਿ ਆਈ॥*

ਤਤਕਾਲੀ ਹੁਕਮਰਾਨ ਔਰੰਗਜ਼ੇਬ ਦੇ ਕੱਟੜ ਰਵੱਈਏ ਨੇ ਪੂਰੇ ਹਿੰਦੁਸਤਾਨ ਵਿਚ ਇਸਲਾਮ ਨੂੰ ਕਬੂਲਣ ਦਾ ਆਦੇਸ਼ ਦਿੱਤਾ ਹੋਇਆ ਸੀ। ਜੋ ਲੋਕ ਦੀਨ-ਏ-ਇਲਾਹੀ ਭਾਵ ਇਸਲਾਮ ਧਰਮ ਨੂੰ ਕਬੂਲ ਨਹੀਂ ਸਨ ਕਰ ਰਹੇ, ਉਨ੍ਹਾਂ ਨੂੰ ਸਖ਼ਤ ਸਜ਼ਾਵਾਂ ਦੇਣ ਦਾ ਦੌਰ ਜਾਰੀ ਕੀਤਾ ਗਿਆ। ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਮੁਗ਼ਲ ਹਾਕਮਾਂ ਦੀ ਇਸ ਕੱਟੜ ਅਤੇ ਇਸਲਾਮ ਤੋਂ ਇਲਾਵਾ ਕਿਸੇ ਦੂਜੇ ਧਰਮ ਨੂੰ ਬਰਦਾਸ਼ਤ ਨਾ ਕੀਤੇ ਜਾਣ ਦੀ ਨੀਤੀ ਤਹਿਤ ਹੀ ਸਿੱਖਾਂ ਦੇ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਤਤਕਾਲੀ ਬਾਦਸ਼ਾਹ ਜਹਾਂਗੀਰ ਦੇ ਹੁਕਮਾਂ ਨਾਲ ਸ਼ਹੀਦੀ ਹੋਈ ਸੀ। ਜਿਸ ਤੋਂ ਬਾਅਦ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਦੀ ਨੀਤੀ ਅਪਣਾਅ ਕੇ ਸਿੱਖਾਂ ਵਿਚ ਇਕ ਨਵੀਂ ਸਪਿਰਟ ਭਰੀ, ਜਿਸ ਦੀ ਸਿਖਰ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ 'ਖਾਲਸੇ' ਦੇ ਰੂਪ ਵਿਚ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਗਟ ਕੀਤੀ। ਔਰੰਗਜ਼ੇਬ ਵੱਲੋਂ ਵੀ ਇਸੇ ਤਰ੍ਹਾਂ ਇਸਲਾਮ ਤੋਂ ਛੁਟ ਦੂਜੇ ਧਰਮਾਂ ਵਿਸ਼ੇਸ਼ਕਰ ਬ੍ਰਾਹਮਣ (ਹਿੰਦੂ) ਵਰਗ ਦਾ ਜੋ ਹਾਲ ਕੀਤਾ ਗਿਆ, ਉਸ ਦੀ ਸਥਿਤੀ ਇੰਨੀ ਤਰਸਯੋਗ ਸੀ ਕਿ ਬਿਆਨ ਤੋਂ ਵੀ ਬਾਹਰ ਹੈ। ਗੈਰ-ਇਸਲਾਮੀ ਧਾਰਮਿਕ ਕੇਂਦਰਾਂ ਨੂੰ ਢਾਹ ਕੇ ਉਨ੍ਹਾਂ ਉੱਪਰ ਮਸੀਤਾਂ ਬਣਵਾਈਆਂ ਜਾਣ ਲੱਗੀਆਂ। ਵਿਸ਼ੇਸ਼ਕਰ ਉੱਤਰ-ਭਾਰਤ ਦੇ ਖੇਤਰ ਪੰਜਾਬ ਤੇ ਕਸ਼ਮੀਰ ਇਸ ਤਹਿਤ ਵੱਡਾ ਸੰਤਾਪ ਭੋਗਣ ਲੱਗੇ।

ਦੁਨੀਆ ਉੱਤੇ ਜੰਨਤ ਮੰਨੇ ਜਾਣ ਵਾਲੇ ਕਸ਼ਮੀਰ ਪ੍ਰਾਂਤ ਵਿਚ ਸੂਬਾ ਸ਼ੇਰ ਅਫਗਾਨ ਨੇ ਔਰੰਗਜ਼ੇਬ ਦੇ ਕੱਟੜ ਸ਼ਰੱਈ ਹੁਕਮਾਂ ਦੀ ਪਾਲਣਾ ਕਰਦਿਆਂ ਹੋਇਆਂ ਜਦੋਂ ਕਸ਼ਮੀਰ ਦੇ ਪੰਡਤਾਂ ਨੂੰ ਦੀਨ ਕਬੂਲ ਕਰਨ ਦਾ ਹੁਕਮ ਕੀਤਾ ਤਾਂ ਉਨ੍ਹਾਂ ਵਿਚ ਹਾਹਾਕਾਰ ਮੱਚ ਗਈ। ਕਸ਼ਮੀਰੀ ਪੰਡਤਾਂ ਨੂੰ ਜਦ ਆਪਣੇ ਧਰਮ ਦਾ ਬਚਾਅ ਕਰਨ ਲਈ ਕੋਈ ਹੋਰ ਰਾਹ ਨਾ ਲੱਭਾ ਤਾਂ ਉਸ ਸਮੇਂ ਕਸ਼ਮੀਰੀ ਪੰਡਤਾਂ ਦਾ ਇਕ ਜਥਾ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਆਪਣੇ ਧਰਮ ਦੀ ਰੱਖਿਆ ਖਾਤਰ ਸ੍ਰੀ ਅਨੰਦਪੁਰ ਸਾਹਿਬ (ਚੱਕ ਨਾਨਕੀ) ਦੇ ਰਾਹੇ ਪੈ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿਚ

ਆਇਆ। ਇਸ ਦਾ ਜ਼ਿਕਰ 'ਭੱਟ ਵਹੀ' ਵਿਚ ਇੰਝ ਮਿਲਦਾ ਹੈ:

*ਕਿਰਪਾ ਰਾਮ ਬੇਟਾ ਅੜੂ ਰਾਮ ਕਾ ਪੋਤਾ ਨਰੈਣ ਦਾਸ ਕਾ*
*ਖੋੜਸ ਮੁਖੀ ਬ੍ਰਾਹਮਣ ਕਾ ਸੰਗ ਲੈ ਕੇ ਚੱਕ ਨਾਨਕੀ ਆਇਆ।*

ਬੱਸ ਫਿਰ ਕੀ ਸੀ, ਇੱਥੋਂ ਹੀ ਇਤਿਹਾਸ ਅੰਦਰ ਉਹ ਮੋੜ ਮੁੜਿਆ ਜਿਸ ਤਹਿਤ ਜਿੱਥੇ ਸਿੱਖ ਧਰਮ ਦੇ ਗੁਰੂ-ਸਾਹਿਬਾਨ ਨੇ ਆਪਣੇ ਧਰਮ 'ਤੇ ਅਟੱਲ ਰਹਿਣ ਲਈ ਜੋ ਕੁੱਲ ਦੁਨੀਆ ਨੂੰ ਸੁਨੇਹਾ ਦਿੱਤਾ ਸੀ, ਉਸੇ ਸਿਧਾਂਤ 'ਤੇ ਖ਼ੁਦ ਚੱਲਦਿਆਂ ਇਹ ਗੱਲ ਵਿਹਾਰਕ ਤੌਰ 'ਤੇ ਸਪੱਸ਼ਟ ਵੀ ਕਰ ਦਿੱਤੀ ਕਿ ਮਜ਼ਲੂਮ ਦੀ ਅਤੇ ਧਾਰਮਿਕ ਸੁਤੰਤਰਤਾ ਦੀ ਰੱਖਿਆ ਲਈ ਕਿਵੇਂ ਤਤਪਰ ਰਹਿਣਾ ਹੈ।

ਸੋ ਇਸੇ ਤਹਿਤ ਬਾਲ ਗੋਬਿੰਦ ਰਾਇ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਭਾਰਤੀ ਲੋਕਾਂ ਦੇ ਧਰਮ ਅਤੇ ਉਨ੍ਹਾਂ ਦੇ ਤਿਲਕ-ਜੰਞੂ ਦੀ ਰੱਖਿਆ ਖਾਤਰ ਦਿੱਲੀ ਵਿਖੇ ਬਲੀਦਾਨ ਦੇਣ ਲਈ ਭੇਜਿਆ। ਗੁਰੂ ਜੀ ਦੀ ਦਿੱਲੀ ਵਿਖੇ ਇਸ ਸ਼ਹਾਦਤ ਦਾ ਇਕ ਵੱਖਰਾ ਗੌਰਵਮਈ ਇਤਿਹਾਸ ਹੈ। ਸ੍ਰੀ ਅਨੰਦਪੁਰ ਸਾਹਿਬ ਉਸ ਸਮੇਂ ਉਨ੍ਹਾਂ ਲੋਕਾਂ ਲਈ ਢਾਲ ਬਣ ਕੇ ਪ੍ਰਗਟ ਹੋਇਆ, ਜਿਨ੍ਹਾਂ ਉੱਪਰ ਹਾਕਮ ਧਿਰਾਂ ਨੇ ਆਪਣੇ ਜ਼ੋਰ ਨਾਲ ਸ਼ਰੱਈ ਕੱਟੜਤਾ ਦੀ ਤਲਵਾਰ ਦਾ ਵਾਰ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਅਨੰਦਪੁਰ ਸਾਹਿਬ ਦੀ ਧਰਤੀ ਨੂੰ ਉਦੋਂ ਸਦਾ ਲਈ ਅਮਰ ਕਰ ਦਿੱਤਾ, ਜਦ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਤੋਂ ਆਈ ਲੋਕਾਈ ਵਿੱਚੋਂ ਪੰਜ ਮਰਜੀਵੜਿਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਅਤੇ ਖ਼ੁਦ ਉਨ੍ਹਾਂ ਤੋਂ ਅੰਮ੍ਰਿਤ ਛਕ ਕੇ 'ਖਾਲਸਾ' ਭਾਵ ਉਸ ਸ਼ੁੱਧਤਾ ਦਾ ਰੂਪ ਦਿੱਤਾ, ਜਿਸ ਅੰਦਰ ਨਾ ਤਾਂ ਡਰ ਸੀ, ਨਾ ਹੀ ਕਿਸੇ ਦੀ ਅਧੀਨਗੀ ਨੂੰ ਕਬੂਲ ਕਰਨ ਦੀ ਭਾਵਨਾ, ਬਲਕਿ ਖਾਲਸਾ ਮਜ਼ਲੂਮਾਂ ਦੀ ਢਾਲ ਬਣ ਕੇ, ਜਬਰ ਅਤੇ ਜ਼ੁਲਮ ਦੀ ਜੜ੍ਹ ਨੂੰ ਮੁੱਢੋਂ ਹੀ ਪੁੱਟ ਦੇਣ ਦਾ ਜਜ਼ਬਾ ਰੱਖਦਾ ਸੀ, ਜਿਸ ਨੇ ਵਾਕਇ ਇਹ ਸਭ ਕੁਝ ਕਰ ਦਿਖਾਇਆ। ਇਸ ਜਜ਼ਬੇ ਦਾ ਗਵਾਹ ਬਾਅਦ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਵੀ ਬਣਿਆ।

ਇਹ ਸ੍ਰੀ ਅਨੰਦਪੁਰ ਸਾਹਿਬ ਦੇ ਅੰਮ੍ਰਿਤ ਅਤੇ ਉਸ ਵਿਚਲੀ ਸ਼ਕਤੀ ਦਾ ਸੰਦੇਸ਼ ਹੀ ਸੀ, ਜਿਸ ਨੇ 'ਸਵਾ ਲਾਖ ਸੇ ਏਕ ਲੜਾਊ' ਦਾ ਹੌਂਸਲਾ ਪੈਦਾ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸ੍ਰੀ ਅਨੰਦਪੁਰ ਦੀ ਧਰਤੀ 'ਤੇ ਖਾਲਸੇ ਦੀ ਸਾਜਣਾ ਤੋਂ ਬਾਅਦ ਸਦੀਆਂ ਤੋਂ ਚੱਲਦੀਆਂ ਆ ਰਹੀਆਂ ਉਨ੍ਹਾਂ ਪਰੰਪਰਾਵਾਂ ਨੂੰ ਵੀ ਇਕ ਨਵੀਂ ਦਿਸ਼ਾ ਅਤੇ ਨਵਾਂ ਰੂਪ ਦਿੱਤਾ, ਜੋਕਿ ਲੋਕਾਂ ਅੰਦਰ ਬੁਜ਼ਦਿਲੀ ਅਤੇ ਫਜ਼ੂਲ ਦੇ ਕਰਮ-ਕਾਂਡਾਂ ਨੂੰ ਉਤਸ਼ਾਹਿਤ ਕਰਦੀਆਂ ਸਨ।

ਦਸਵੇਂ ਪਾਤਸ਼ਾਹ ਨੇ ਇਸ ਧਰਤੀ ਤੋਂ ਇਕ ਨਵੀਂ 'ਰਹਿਤ ਮਰਯਾਦਾ' ਸਥਾਪਿਤ ਕਰ ਕੇ, ਖਾਲਸੇ ਨੂੰ ਪੰਜ ਬਾਣੀਆਂ ਅਤੇ ਪੰਜ ਕਕਾਰ ਬਖਸ਼ ਕੇ, ਭਗਤੀ

ਅਤੇ ਸ਼ਕਤੀ ਦਾ ਸੁਮੇਲ ਦਿੱਤਾ। ਹੋਲੀ ਵਰਗੇ ਇਕ-ਦੂਜੇ ਉੱਪਰ ਰੰਗ ਤੇ ਗੰਦ ਪਾਉਣ ਵਾਲੇ ਤਿਉਹਾਰਾਂ ਨੂੰ ਬਦਲ ਕੇ 'ਹੋਲਾ ਮਹੱਲਾ' ਦਾ ਰੂਪ ਦੇ ਕੇ ਇੱਕ ਅਕਾਲ ਪੁਰਖ ਦੀ ਫੌਜ ਬਣਾ ਕੇ ਸੂਰਬੀਰਤਾ ਅਤੇ ਅਧਿਆਤਮਕ ਦੇ ਰੰਗ ਵਿਚ ਰੰਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਸ ਨਗਰ ਦੀ ਰੱਖਿਆ ਲਈ ਪੰਜ ਕਿਲ੍ਹੇ:- ਕਿਲ੍ਹਾ ਅਨੰਦਗੜ੍ਹ, ਕਿਲ੍ਹਾ ਹੋਲਗੜ੍ਹ, ਕਿਲ੍ਹਾ ਫਤਿਹਗੜ੍ਹ, ਕਿਲ੍ਹਾ ਕੇਸਗੜ੍ਹ ਤੇ ਕਿਲ੍ਹਾ ਲੋਹਗੜ੍ਹ ਬਣਵਾਏ। ਇਸ ਤੋਂ ਇਲਾਵਾ ਇੱਥੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਅਨੇਕਾਂ ਗੁਰਦੁਆਰਾ ਸਾਹਿਬਾਨ ਹਨ, ਜਦਕਿ ਕੇਸਗੜ੍ਹ ਸਾਹਿਬ ਸਿੱਖ ਧਰਮ ਦੇ ਪੰਜ ਤਖਤਾਂ ਵਿੱਚੋਂ ਇਕ ਤਖਤ ਹੈ।

ਵਰਤਮਾਨ ਸਮੇਂ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੀ ਬਾਹਰਵਾਰ ਪਰਕਰਮਾ ਵਿਚ ਖਲੋਂਦਿਆਂ, ਦੂਰ-ਦੂਰ ਤਕ ਨਜ਼ਰ ਮਾਰਿਆਂ, ਇਕ ਪਾਸੇ ਜਿੱਥੇ ਖੁੱਲ੍ਹੇ ਮੈਦਾਨ ਤੇ ਦੂਜੇ ਪਾਸੇ ਪਹਾੜੀਆਂ ਨਜ਼ਰ ਆਉਂਦੀਆਂ ਹਨ, ਉੱਥੇ ਨਾਲ ਹੀ ਇਤਿਹਾਸਿਕ ਕਿਲ੍ਹੇ, ਗੁਰਦੁਆਰਾ ਸਾਹਿਬਾਨ ਅਤੇ ਉਨ੍ਹਾਂ ਉੱਪਰ ਝੂਲਦੇ ਖਾਲਸਾਈ ਨਿਸ਼ਾਨ ਸਾਹਿਬ, ਸਵੈ-ਮਾਣ ਅਤੇ ਮਨੁੱਖੀ ਅਜ਼ਾਦੀ ਦਾ ਹੋਕਾ ਭਰਦੇ ਹੋਏ, ਸਦਾ ਆਪਣੇ ਤੇ ਦੂਜਿਆਂ ਦੇ ਹੱਕ ਅਤੇ ਸੱਚ ਲਈ ਜੂਝਣ ਦੀ ਪ੍ਰੇਰਨਾ ਕਰਦੇ ਹਨ। ਇਸੇ ਅਸਥਾਨ 'ਤੇ ਖਾਲਸਾ ਪੰਥ, ਪੰਜਾਬੀ ਸੱਭਿਆਚਾਰ ਅਤੇ ਪੰਜਾਬ ਦੇ ਬਹੁਮੁੱਲੇ ਇਤਿਹਾਸ ਨੂੰ ਦਰਸਾਉਣ ਵਾਲਾ ਦੁਨੀਆ ਦੇ ਅਠਵੇਂ ਅਜੂਬੇ ਦੇ ਰੂਪ ਵਿਚ ਪ੍ਰਗਟ ਹੋਇਆ 'ਖਾਲਸਾ ਵਿਰਾਸਤ ਕੰਪਲੈੱਕਸ' ਵੀ ਇੱਥੇ ਆਉਣ ਵਾਲੇ ਵਿਸ਼ਵ ਭਰ ਦੇ ਸ਼ਰਧਾਲੂਆਂ ਦੀ ਖਿੱਚ ਦਾ ਕੇਂਦਰ ਹੈ।

ਸ੍ਰੀ ਅਨੰਦਪੁਰ ਸਾਹਿਬ ਉਸ ਅਜ਼ਾਦੀ ਦੀ ਪ੍ਰਤੀਕ ਹੈ, ਜਿਸ ਨੇ ਦੁਨੀਆ ਦੇ ਤਮਾਮ ਲੋਕਾਂ ਅੰਦਰ ਬਰਾਬਰਤਾ, ਸਮਾਨਤਾ, ਧਾਰਮਿਕ ਅਜ਼ਾਦੀ ਦੀ ਭਾਵਨਾ ਪੈਦਾ ਕਰ ਕੇ ਕੱਟੜਤਾ ਦੀ ਸੌੜੀ ਸੋਚ ਨੂੰ ਮਨੁੱਖੀ ਮਨਾਂ ਅੰਦਰੋਂ ਪਰ੍ਹਾਂ ਵਗਾਹ ਮਾਰਿਆ। ਸ੍ਰੀ ਅਨੰਦਪੁਰ ਸਾਹਿਬ ਉਸ ਜਜ਼ਬੇ ਦਾ ਪ੍ਰਤੀਕ ਹੈ, ਜਿਸ ਨੇ ਸਮੁੱਚੀ ਮਾਨਵਤਾ ਨੂੰ ਆਪਣੇ ਉਨ੍ਹਾਂ ਹਿੱਤਾਂ ਦੀ ਰਾਖੀ ਕਰਨੀ ਸਿਖਾਈ, ਜਿਹੜੇ ਸਦੀਆਂ ਤੋਂ ਚੱਲੀ ਆ ਰਹੀ ਭਾਰਤੀ ਜਨਤਾ ਦੀ ਮਾਨਸਿਕਤਾ ਵਿਚ ਕਾਇਰਤਾ ਵਾਲੀ ਭਾਵਨਾ ਦੇ ਪਨਪਣ ਕਰਕੇ ਕਿਧਰੇ ਗੁਆਚ ਚੁੱਕੇ ਸਨ।

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਨੇ ਸਦਾ ਲਈ ਉਨ੍ਹਾਂ ਲੋਕਾਂ ਨੂੰ ਵੰਗਾਰਿਆ ਜੋ ਧੱਕੇ ਨਾਲ ਆਪਣੀ ਬਾਦਸ਼ਾਹਤ ਸਥਾਪਿਤ ਕਰਨਾ ਚਾਹੁੰਦੇ ਸਨ। ਭਾਵੇਂ ਮੁਗ਼ਲ ਹਕੂਮਤ ਸੀ ਤੇ ਭਾਵੇਂ ਪਹਾੜੀ ਰਾਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ 'ਰਣਜੀਤ ਨਗਾਰੇ' ਦੀ ਚੋਟ ਨਾਲ ਉਨ੍ਹਾਂ ਸਾਰਿਆਂ ਨੂੰ ਇਸ ਗੱਲ ਤੋਂ ਆਗਾਹ ਕਰਵਾਇਆ ਕਿ ਜਿਉਂ-ਜਿਉਂ ਧਰਤੀ 'ਤੇ ਜ਼ਾਲਮ ਦਾ ਜ਼ੁਲਮ ਤੇ ਜਬਰ ਵਧੇਗਾ, ਤਿਉਂ-ਤਿਉਂ ਹੀ ਲੋਕ-ਮਨਾਂ ਅੰਦਰ ਰੋਹ ਤੇ ਰੋਸ ਦੀ ਭਾਵਨਾ ਪ੍ਰਬਲ

ਹੋਵੇਗੀ ਤੇ ਕਿਸੇ ਨਵੀਂ ਕ੍ਰਾਂਤੀ ਦਾ ਆਗ਼ਾਜ਼ ਹੋਵੇਗਾ। ਇਹੀ ਨਵੀਂ ਕ੍ਰਾਂਤੀ 'ਖਾਲਸੇ' ਦੇ ਰੂਪ ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਦੁਨੀਆ ਦੇ ਸਾਹਮਣੇ ਆਉਂਦੀ ਹੈ, ਜਿਸ ਨੇ ਵਿਸ਼ਵ ਧਰਮਾਂ ਦੇ ਇਤਿਹਾਸ ਵਿਚ ਇਕ ਨਵਾਂ ਮੀਲ ਪੱਥਰ ਸਥਾਪਿਤ ਕਰ ਕੇ ਦੁਨੀਆ ਦੇ ਲੋਕਾਂ ਨੂੰ ਆਪਣੇ ਧਰਮ, ਗਰੀਬ-ਗੁਰਬੇ ਅਤੇ ਮਜ਼ਲੂਮ ਧਿਰਾਂ ਦੀ ਰਾਖੀ ਕਰਨੀ ਸਿਖਾਈ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਸਾਜਿਆ 'ਖਾਲਸਾ ਪੰਥ' ਨਿਵੇਕਲੀ ਹੋਂਦ-ਵਿਧੀ ਕਾਰਨ ਅੱਜ ਪੂਰੀ ਦੁਨੀਆ ਵਿਚ ਆਪਣੀ ਵੱਖਰੀ ਪਛਾਣ ਰੱਖਦਾ ਹੈ। ■

---

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਸਾਨੀ ਸ਼ਹੀਦੀ ਦੇ ਸਿੱਟੇ

*-ਡਾ. ਸੁਰਜੀਤ ਸਿੰਘ**

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਸਾਨੀ ਸ਼ਹੀਦੀ ਪਹਿਲੇ ਪਾਤਸ਼ਾਹ ਵੱਲੋਂ ਚਲਾਈ ਹੋਈ ਸਿੱਖੀ ਲਹਿਰ ਵਿਚ ਇਕ ਕ੍ਰਾਂਤੀ ਵਜੋਂ ਸਿੱਧ ਹੋਈ। ਉਨ੍ਹਾਂ ਦੇ ਮਹਾਂਬਲੀ ਯੋਧੇ ਅਤੇ ਪਰਉਪਕਾਰੀ ਬੇਟੇ ਗੁਰੂ ਹਰਿਗੋਬਿੰਦ ਜੀ ਨੇ ਛੇਵੇਂ ਪਾਤਸ਼ਾਹ ਦੇ ਰੂਪ ਵਿਚ ਗੁਰਗੱਦੀ 'ਤੇ ਬਿਰਾਜਮਾਨ ਹੁੰਦਿਆਂ ਹੀ ਸਮੇਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਦੋ ਤਲਵਾਰਾਂ ਧਾਰਨ ਕਰ ਲਈਆਂ- ਇਕ ਪੀਰੀ ਅਤੇ ਦੂਜੀ ਮੀਰੀ ਦੀ। ਉਨ੍ਹਾਂ ਵੱਲੋਂ ਹੁਣ ਸਿੱਖਾਂ ਨੂੰ ਨਵਾਂ ਆਦੇਸ਼ ਜਾਰੀ ਕੀਤਾ ਗਿਆ, "*ਅੱਗੇ ਤੋਂ ਸਿੱਖ ਮਾਇਕ ਭੇਟਾ ਦੇ ਨਾਲ ਚੰਗੇ ਘੋੜੇ ਅਤੇ ਵਧੀਆ ਸ਼ਸਤਰ ਵੀ ਲਿਆਇਆ ਕਰਨ। ਜਿਹੜਾ ਸਿੱਖ ਵਧੀਆ ਘੋੜਾ ਅਤੇ ਚੰਗਾ ਸ਼ਸਤਰ ਭੇਟਾ ਕਰੇਗਾ, ਉਸ 'ਤੇ ਮੇਰੀ ਖਾਸ ਪ੍ਰਸੰਨਤਾ ਹੋਵੇਗੀ।*" ਸੋ ਮਾਇਆ ਅਤੇ ਹੋਰ ਲੋੜੀਂਦੇ ਪਦਾਰਥਾਂ ਦੇ ਨਾਲ ਸ਼ਸਤਰ ਅਤੇ ਘੋੜੇ ਵੀ ਭੇਟਾ ਵਜੋਂ ਗੁਰੂ-ਘਰ ਵਿਖੇ ਪਹੁੰਚਣ ਲੱਗੇ। ਚੜ੍ਹਦੀ ਕਲਾ ਦੇ ਜੀਵਨ ਲਈ ਨਰੋਏ ਦਿਮਾਗ ਅਤੇ ਰਿਸ਼ਟ-ਪੁਸ਼ਟ ਸਰੀਰ ਦਾ ਹੋਣਾ ਅਤੀ ਲੋੜੀਂਦਾ ਹੈ। ਸੋ ਸਰੀਰਕ ਬਲ ਅਤੇ ਸ਼ਸਤਰ ਵਿੱਦਿਆ ਲਈ ਯੋਗ ਸਿਖਲਾਈ ਦੇ ਪ੍ਰਬੰਧ ਹੋਣ ਲੱਗੇ। ਘੋੜ ਸਵਾਰੀ, ਤੀਰ ਅੰਦਾਜ਼ੀ, ਗਤਕਾ, ਨੇਜ਼ੇਬਾਜ਼ੀ ਆਦਿ ਦੀ ਸਿਖਲਾਈ ਲਈ ਕੇਂਦਰਾਂ ਦੀ ਸਥਾਪਨਾ ਕਰ ਕੇ ਹਰ ਪੱਖ ਤੋਂ ਨਿਪੁੰਨ ਸੂਰਮਿਆਂ ਨੂੰ ਤਾਇਨਾਤ ਕਰ ਦਿੱਤਾ ਗਿਆ। ਸਰੀਰਕ ਬਲ ਵਧਾਉਣ ਲਈ ਦੌੜਾਂ, ਛਾਲਾਂ ਅਤੇ ਹੋਰ ਪੇਂਡੂ ਖੇਡਾਂ ਲਈ ਯੋਗ ਪ੍ਰਬੰਧ ਕੀਤੇ ਗਏ। ਕੁਸ਼ਤੀਆਂ ਲਈ ਅਲੱਗ ਮੱਲ ਅਖਾੜੇ ਹੋਂਦ ਵਿਚ ਆ ਗਏ।

ਸਿੱਖਾਂ ਵਿਚ ਜੋਸ਼ ਪੈਦਾ ਕਰਨ ਲਈ ਰੱਬੀ ਬਾਣੀ ਦੇ ਕੀਰਤਨ ਦੇ ਨਾਲ-ਨਾਲ ਢਾਡੀ ਵਾਰਾਂ ਸੁਣਾਉਣ ਦਾ ਸਿਲਸਿਲਾ ਵੀ ਚਾਲੂ ਹੋ ਗਿਆ। ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ ਗਈ, ਉਹ ਵੀ ਹਰਿਮੰਦਰ ਸਾਹਿਬ ਦੇ ਸਾਹਮਣੇ, ਮਾਨੋ ਭਗਤੀ ਅਤੇ ਸ਼ਕਤੀ ਦਾ ਸੁਮੇਲ ਹੋ ਗਿਆ। ਸ੍ਰੀ ਹਰਿਮੰਦਰ ਸਾਹਿਬ ਵਿਖੇ ਰੱਬੀ ਬਾਣੀ ਦੀਆਂ ਸੰਗੀਤਮਈ ਧੁਨਾਂ ਉਠਦੀਆਂ ਅਤੇ ਦੂਜੇ ਪਾਸੇ ਅਕਾਲ ਤਖ਼ਤ ਸਾਹਿਬ ਵਿਖੇ ਯੋਧਿਆਂ ਅਤੇ ਸੂਰਮਿਆਂ ਦੀਆਂ ਵਾਰਾਂ ਸਿੱਖਾਂ ਦਾ ਲਹੂ ਗਰਮਾਉਣ ਲੱਗੀਆਂ। ਪ੍ਰਭੂਤਾ ਦੇ ਪ੍ਰਤੀਕ ਨਗਾਰੇ ਵੱਜਣੇ ਆਰੰਭ ਹੋ ਗਏ।

ਉਪਰੋਕਤ ਵੀਚਾਰਾਂ ਦੀ ਪੁਸ਼ਟੀ ਕਰਦਾ ਹੋਇਆ ਪ੍ਰਸਿੱਧ ਇਤਿਹਾਸਕਾਰ ਲਤੀਫ ਇਵੇਂ ਬਿਆਨ ਕਰਦਾ ਹੈ, "ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਇਕ

** ਮੁੱਖ ਖੇਤੀਬਾੜੀ ਅਫ਼ਸਰ (ਰਿਟਾ.), ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ।*

ਅਜਿਹਾ ਪਲਟਾ ਲਿਆਂਦਾ ਕਿ ਸਿੱਖ ਇਕ ਨਵੇਂ ਤੇ ਅਨੋਖੇ ਢੰਗ ਨਾਲ ਜਥੇਬੰਦ ਹੋਣ ਲੱਗ ਪਏ ਜਿਹਾ ਕਿ ਉਨ੍ਹਾਂ ਦੇ ਸਾਹਿਬਜ਼ਾਦੇ ਹਰਿਗੋਬਿੰਦ ਜੀ ਨੂੰ ਗੁਰਗੱਦੀ 'ਤੇ ਸੁਸ਼ੋਭਿਤ ਹੋਣ ਸਮੇਂ ਦੋ ਤਲਵਾਰਾਂ, ਇਕ ਸ਼ਕਤੀ ਤੇ ਇਕ ਭਗਤੀ ਦੀ ਪਹਿਨਾਈਆਂ ਗਈਆਂ।

ਬਹੁਤ ਸਾਰੇ ਇਤਿਹਾਸਕਾਰ ਗੁਰੂ ਅਰਜਨ ਦੇਵ ਜੀ ਦੀ ਮਾਣ-ਮੱਤੀ ਸ਼ਹਾਦਤ ਨੂੰ ਸਿੱਖ ਲਹਿਰ ਦਾ ਇਕ ਅਹਿਮ ਮੋੜ ਮੰਨਦੇ ਹਨ।

ਇਤਿਹਾਸਕਾਰ ਹਰੀ ਰਾਮ ਗੁਪਤਾ ਲਿਖਦਾ ਹੈ, "ਹੁਣ ਸਿੱਖਾਂ ਨੇ ਸਰਕਾਰ ਦੇ ਕੇਂਦਰ ਦੇ ਤੌਰ 'ਤੇ ਦਿੱਲੀ ਵੱਲ ਵੇਖਣਾ ਬੰਦ ਕਰ ਦਿੱਤਾ। ਉਹ ਅੰਮ੍ਰਿਤਸਰ ਨੂੰ ਕੇਂਦਰ ਅਤੇ ਛੇਵੇਂ ਪਾਤਸ਼ਾਹ ਨੂੰ ਮੁਗ਼ਲ ਸ਼ਹਿਨਸ਼ਾਹ ਦੇ ਟਾਕਰੇ ਸੱਚਾ ਪਾਤਸ਼ਾਹ ਸਮਝਦੇ ਸਨ। ਇਨ੍ਹਾਂ ਵੀਚਾਰਾਂ ਦੀ ਪੁਸ਼ਟੀ ਸਿੱਖ ਇਤਿਹਾਸ ਇਵੇਂ ਕਰਦਾ ਹੈ:

ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾਅ ਹੋ ਕੇ ਬੰਦੀ ਛੋੜ ਪਾਤਸ਼ਾਹ ਨੇ ਜਦ ਪੰਜਾਬ ਆਉਣ ਦਾ ਫੈਸਲਾ ਲਿਆ ਤਾਂ ਜਹਾਂਗੀਰ ਨੇ ਵੀ ਕਿਸੇ ਮਸਲਤ ਤਹਿਤ ਛੇਵੇਂ ਪਾਤਸ਼ਾਹ ਜੀ ਦੇ ਕਾਫਲੇ ਨਾਲ ਹੀ ਆਉਣ ਦਾ ਪ੍ਰੋਗਰਾਮ ਉਲੀਕ ਲਿਆ।

ਇਕ ਜਗ੍ਹਾ ਕਿਆਮ ਸਮੇਂ ਜਦ ਸਤਿਗੁਰੂ ਹਰਿਗੋਬਿੰਦ ਸਾਹਿਬ ਅਤੇ ਜਹਾਂਗੀਰ ਬਾਦਸ਼ਾਹ ਆਪਣੇ-ਆਪਣੇ ਵੱਖ-ਵੱਖ ਕੈਂਪਾਂ 'ਚ ਬਿਰਾਜਮਾਨ ਸਨ, ਇਕ ਗਰੀਬ ਸਿੱਖ ਘਾਹੀ ਨੂੰ ਸਤਿਗੁਰਾਂ ਦੇ ਆਉਣ ਦਾ ਪਤਾ ਲੱਗਾ ਤਾਂ ਉਹ ਹੱਥ-ਮੂੰਹ ਧੋ ਕੇ ਵਾਹੋ-ਦਾਹੀ ਭੱਜ ਉੱਠਿਆ ਪਰ ਗਲਤੀ ਨਾਲ ਜਹਾਂਗੀਰ ਦੇ ਕੈਂਪ ਵਿਚ ਜਾ ਵੜਿਆ। ਇਕ ਟਕਾ ਜਹਾਂਗੀਰ ਬਾਦਸ਼ਾਹ ਅੱਗੇ ਭੇਂਟ ਕਰ ਕੇ ਕਹਿਣ ਲੱਗਾ, "ਸੱਚੇ ਪਾਤਸ਼ਾਹ! ਇਸ ਗਰੀਬ ਘਾਹੀ ਦੀ ਇਹੋ ਭੇਟਾ ਪ੍ਰਵਾਨ ਕਰਨੀ।" ਜਦ ਉਸ ਨੂੰ ਪਤਾ ਲੱਗਾ ਕਿ ਉਹ ਤਾਂ ਜਹਾਂਗੀਰ ਬਾਦਸ਼ਾਹ ਦਾ ਕੈਂਪ ਹੈ- ਸਤਿਗੁਰਾਂ ਦਾ ਦਰਬਾਰ ਤਾਂ ਦੂਜੇ ਪਾਸੇ ਹੈ; ਗੁਰੂ ਹਰਿਗੋਬਿੰਦ ਸਾਹਿਬ ਅੱਗੇ ਨਤਮਸਤਕ ਹੋਇਆ ਅਤੇ ਉਹੋ ਟਕਾ ਭੇਟ ਕਰ ਕੇ ਆਪਣੇ ਸੱਚੇ ਪਾਤਸ਼ਾਹ ਦੇ ਬਲਿਹਾਰ ਜਾਣ ਲੱਗਾ। ਪਾਤਸ਼ਾਹ ਜੀ ਨੇ ਆਪਣਾ ਜ਼ਾਹਿਰਾ ਲਿਬਾਸ ਦੁਨਿਆਵੀ ਬਾਦਸ਼ਾਹਾਂ ਵਾਲਾ ਹੀ ਬਣਾ ਲਿਆ ਸੀ- ਸਿਰ 'ਤੇ ਕਲਗੀ, ਹੱਥ 'ਤੇ ਬਾਜ਼, ਚੂੜੀਦਾਰ ਪਜ਼ਾਮਾ, ਗਲ ਐੱਚਕਨ (ਸ਼ਸਤਰਾਂ ਸਮੇਤ), ਪਾਵਨ ਚਰਨਾਂ 'ਚ ਨੋਕਦਾਰ ਦੇਸੀ ਜੁੱਤੀ ਅਤੇ ਘੋੜ ਸਵਾਰੀ।

ਪ੍ਰਸਿੱਧ ਇਤਿਹਾਸਕਾਰ ਗਾਰਡਨ ਕਹਿੰਦਾ ਹੈ, "ਇਸ ਸ਼ਹਾਦਤ ਨੇ ਸਿੱਖਾਂ ਦੇ ਨਰਮ ਅਤੇ ਸ਼ਾਂਤ ਜਜ਼ਬਿਆਂ ਨੂੰ ਅੱਗ ਲਾ ਦਿੱਤੀ ਸੀ।"

ਏ.ਸੀ. ਬੈਨਰਜੀ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਨੇ ਨਗਾਰਾ ਵਜਾਉਣ ਦੀ ਰਸਮ ਚਾਲੂ ਕਰ ਦਿੱਤੀ ਜੋ ਕਿ ਮੁਗਲ ਸੈਨਾ ਵਿਚ ਪ੍ਰਭਤਾ ਦੀ ਨਿਸ਼ਾਨੀ ਸਮਝੀ ਜਾਂਦੀ ਸੀ।

ਉਪਰੋਕਤ ਤਬਦੀਲੀ ਨੂੰ ਵੇਖ ਕੇ ਕਿਤੇ ਇਹ ਅੰਦਾਜ਼ਾ ਨਾ ਲਾ ਲਿਆ ਜਾਵੇ ਕਿ

ਹੁਣ ਸਿੱਖੀ ਲਹਿਰ ਪਹਿਲੇ ਪਾਤਸ਼ਾਹ ਜੀ ਵੱਲੋਂ ਚਲਾਈ ਹੋਈ ਲਹਿਰ ਦੇ ਉਲਟ ਹੋ ਗਈ ਸੀ ਜਾਂ ਵੱਖਰੀ ਸੀ। ਸਿੱਖ ਇਤਿਹਾਸ ਨੂੰ ਗਹਿਰੀ ਨਿਗ੍ਹਾ ਨਾਲ ਵਾਚਣ ਤੋਂ ਇਹ ਭਲੀ ਪ੍ਰਕਾਰ ਸਾਬਤ ਹੋ ਜਾਂਦਾ ਹੈ ਕਿ ਸਭ ਕੁਝ ਪਹਿਲੇ ਪਾਤਸ਼ਾਹ ਜੀ ਦੇ ਉਲੀਕੇ ਹੋਏ ਪ੍ਰੋਗਰਾਮ ਦਾ ਹਿੱਸਾ ਹੀ ਸੀ ਜੋ ਸਮੇਂ ਦੀ ਮੰਗ ਅਨੁਸਾਰ ਅਮਲ ਵਿਚ ਆਇਆ।

ਸਤਿ ਦੀ ਰੱਖਿਆ ਲਈ ਕਈ ਵੇਰ ਸਤਿਆਚਾਰੀ ਨੂੰ ਅਤਿਆਚਾਰੀ ਦੇ ਕੋਝੇ ਮਨਸੂਬਿਆਂ ਨੂੰ ਅਸਫਲ ਕਰਨ ਲਈ ਅਜਿਹਾ ਕਰਨਾ ਹੀ ਪੈਂਦਾ ਹੈ। ਸਤਿ ਤੋਂ ਬਿਨਾਂ ਸਤਾ ਸਿਰ ਦਾ ਬੋਝ ਹੀ ਬਣ ਜਾਂਦੀ ਹੈ ਪਰ ਸਤਾ ਤੋਂ ਬਿਨਾਂ ਸਤਿ ਦਾ ਬਚਾਓ ਵੀ ਔਖਾ ਹੋ ਜਾਂਦਾ ਹੈ। ਸੰਤ ਨੂੰ ਸਿਪਾਹੀ ਵੀ ਬਣਨ ਦੀ ਲੋੜ ਹੈ ਤਾਂ ਜੋ ਅਹੰਕਾਰਿਆ ਹੋਇਆ ਕੋਈ ਸੱਤਾਧਾਰੀ ਜਰਵਾਣਾ ਕਿਸੇ ਰੱਬੀ ਪਿਆਰੇ ਦੇ ਹੱਥੋਂ ਮਾਲਾ ਖੋਹਣ ਦੀ ਜ਼ੁਰਅੱਤ ਨਾ ਕਰ ਸਕੇ।

ਹਿੰਸਾ ਅਤੇ ਅਹਿੰਸਾ ਦੇ ਅਸਲੀ ਅਰਥਾਂ ਨੂੰ ਸਮਝਣਾ ਜ਼ਰੂਰੀ ਹੈ। ਇਕ ਹਲਕਾਏ ਹੋਏ ਕੁੱਤੇ ਨੂੰ ਮਾਰਨਾ ਪ੍ਰਤੱਖ ਤੌਰ 'ਤੇ ਤਾਂ ਹਿੰਸਾ ਕਰਨਾ ਦਿਖਾਈ ਦਿੰਦਾ ਹੈ ਪਰ ਕੀ ਪਤਾ ਇਸ ਹਿੰਸਾ ਪਿੱਛੇ ਕਿੰਨੀਆਂ ਕੁ ਜਾਨਾਂ ਨੂੰ ਬਚਾਉਣ ਦੀ ਅਹਿੰਸਕ ਵਿਚਾਰਧਾਰਾ ਕੰਮ ਕਰਦੀ ਹੈ? ਜਹਾਂਗੀਰ ਦੇ ਸਮੇਂ ਹਾਕਮ ਜਮਾਤ ਅਤੇ ਇਸਲਾਮੀ ਧਾਰਮਿਕ ਆਗੂਆਂ ਦੀ ਬਿਰਤੀ ਇਕ ਕੱਟੜ ਇਸਲਾਮੀ ਜਨੂੰਨ ਤਕ ਪੁੱਜ ਚੁਕੀ ਸੀ ਜਾਂ ਇਵੇਂ ਕਹਿ ਲਈਏ ਕਿ ਉਨ੍ਹਾਂ ਦਾ ਮਜ਼੍ਹਬੀ ਜਨੂੰਨ ਇਕ ਹਲਕਾਏ ਹੋਏ ਕੁੱਤੇ ਦੀ ਨਿਆਈਂ ਹੋ ਗਿਆ ਸੀ ਜੋ ਇਸਲਾਮੀਆਂ ਤੋਂ ਬਿਨਾਂ ਹੋਰ ਸਭ ਕਿਸੇ ਨੂੰ ਵੱਢਣ ਤੋਂ ਬਿਨਾਂ ਢਿੱਲ ਨਹੀਂ ਸੀ ਵਿਖਾਉਂਦਾ। ਸੋ ਅਜਿਹੇ ਹਾਲਾਤ ਵਿਚ ਇਨਸਾਨੀਅਤ ਨੂੰ ਮਜ਼੍ਹਬੀ ਜਨੂੰਨ ਤੋਂ ਬਚਾਉਣ ਲਈ ਸ਼ਸ਼ਤਰ ਨੂੰ ਉਠਾਉਣਾ ਅਤਿ ਜ਼ਰੂਰੀ ਹੋ ਗਿਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਰਾਜਸੀ, ਸਮਾਜੀ ਅਤੇ ਧਾਰਮਿਕ ਹਾਲਾਤ ਦਾ ਗਹਿਰਾ ਵਿਸ਼ਲੇਸ਼ਣ ਕੀਤਾ ਅਤੇ ਦੂਰਅੰਦੇਸ਼ੀ ਨਾਲ ਇਹ ਅਨੁਭਵ ਕਰ ਲਿਆ ਸੀ ਕਿ ਇਕ ਡਰੇ, ਸਹਿਮੇ ਅਤੇ ਲਿਤਾੜੇ ਜਾ ਰਹੇ ਮਨੁੱਖ ਨੂੰ ਨਿਰਭੈਤਾ, ਨਿਰਵੈਰਤਾ ਆਦਿ ਗੁਣਾਂ ਦੇ ਧਾਰਨੀ 'ਪੂਰਨ ਪੁਰਖ' (ਖਾਲਸਾ) ਬਣਾਉਣ ਤਕ ਇਕ ਲੰਮਾ ਸਮਾਂ ਅਤੇ ਪੜਾਅਵਾਰ ਯੋਜਨਾਬੱਧ ਕਾਰਜ ਦਰਕਾਰ ਸਨ। ਆਪ ਸੰਸਾਰ ਦੇ ਪਹਿਲੇ ਅਵਤਾਰੀ ਪੁਰਸ਼ ਸਨ ਜਿਨ੍ਹਾਂ ਨੇ ਮਨੁੱਖ ਨੂੰ ਸਭ ਤੋਂ ਪਹਿਲਾਂ ਮੌਤ ਵਰਗੀ ਅਟੱਲ ਸਚਿਆਈ ਨੂੰ ਕਬੂਲਣ ਲਈ ਵੰਗਾਰ ਦਿੱਤੀ ਤਾਂ ਜੋ ਕੇਵਲ ਜੀਵਨ ਦੀ ਲਾਲਸਾ ਨੂੰ ਤਿਆਗ ਕੇ ਇਕ ਭੈਰਹਿਤ ਮਨੁੱਖੀ ਸਮਾਜ ਦੀ ਸਿਰਜਨਾ ਕੀਤੀ ਜਾ ਸਕੇ। ਆਪ ਜੀ ਦੇ ਪਾਵਨ ਬਚਨ ਹਨ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*

ਅਤੇ

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਪਰੋਕਤ ਵਿਚਾਰਧਾਰਾ ਅਨੁਸਾਰ ਛੇਵੇਂ ਅਤੇ ਦਸਵੇਂ ਪਾਤਸ਼ਾਹ ਜੀ ਨੇ ਹਥਿਆਰ ਚੁੱਕੇ ਸਨ। ਇਹ ਨੋਟ ਕਰਨ ਵਾਲੀ ਗੱਲ ਹੈ ਕਿ ਮਹਾਂਰਾਸ਼ਟਰ ਦੇ ਉੱਘੇ ਸੰਤ ਰਾਮਦਾਸ ਗੁਰੂ ਹਰਿਗੋਬਿੰਦ ਸਾਹਿਬ ਤੋਂ ਪ੍ਰਭਾਵਤ ਹੋ ਕੇ ਹੀ ਸ਼ਿਵਾ ਜੀ ਮਰਹੱਟਾ ਨੂੰ ਹਥਿਆਰਬੰਦ ਸੰਘਰਸ਼ ਲਈ ਪ੍ਰੇਰਤ ਕਰ ਸਕੇ ਸਨ। ਗੁਰੂ ਹਰਿਗੋਬਿੰਦ ਜੀ ਨੇ ਹਥਿਆਰਾਂ ਨੂੰ ਗਰੀਬ ਦੀ ਰੱਖਿਆ ਅਤੇ ਜ਼ਾਲਮ ਦੀ ਭੱਖਿਆ ਦਰਸਾਇਆ ਸੀ। ਭਾਰਤ ਦੇ ਇਤਿਹਾਸ ਦੇ ਗਹਿਰ ਗੰਭੀਰ ਪਾਠਕ ਇਹ ਭਲੀ ਪ੍ਰਕਾਰ ਜਾਣਦੇ ਹਨ ਕਿ ਮਹਾਰਾਸ਼ਟਰ ਵਿਖੇ ਮਰਹੱਟਿਆਂ ਵੱਲੋਂ ਅਤੇ ਪੰਜਾਬ ਵਿਖੇ ਪੰਜਾਬੀਆਂ (ਖਾਸ ਕਰ ਸਿੱਖਾਂ) ਵੱਲੋਂ ਚਲਾਏ ਗਏ ਹਥਿਆਰਬੰਦ ਸੰਘਰਸ਼ਾਂ ਨੇ ਬਦੇਸ਼ੀ ਹਕੂਮਤ ਦੇ ਨੱਕ 'ਚ ਦਮ ਕਰ ਦਿੱਤਾ ਸੀ ਅਤੇ ਇਹ ਦੋਵੇਂ ਲਹਿਰਾਂ ਭਾਰਤ ਦੀ ਆਜ਼ਾਦੀ ਦੇ ਸਮੁੱਚੇ ਘੋਲ ਵਿਚ ਅਹਿਮ ਅਸਥਾਨ ਰੱਖਦੀਆਂ ਹਨ।

ਜਦ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕੁਝ ਸ਼ਰਧਾਲੂ ਮੁਸਲਮਾਨਾਂ ਨੇ ਕਿਹਾ ਸੀ, "ਪਾਤਸ਼ਾਹ! ਤੁਹਾਡੇ ਹੱਥ ਵਿਚ ਮਾਲਾ ਫੱਬਦੀ ਹੈ, ਤਲਵਾਰ ਨਹੀਂ।" ਤਾਂ ਪਾਤਸ਼ਾਹ ਜੀ ਨੇ ਅੱਗੋਂ ਉੱਤਰ ਦਿੱਤਾ ਸੀ, "ਤਲਵਾਰ ਚੁੱਕਣਾ ਮੇਰਾ ਕੋਈ ਸ਼ੌਕ ਨਹੀਂ ਹੈ, ਇਹ ਤਾਂ ਮੈਂ ਮਜਬੂਰ ਹੋ ਕੇ ਮਜਬੂਰੀ ਵਿਚ ਚੁੱਕੀ ਹੈ। ਜਦ ਕਿਸੇ ਜਾਬਰ ਦੇ ਕਦਮ ਨਿਰਦੋਸ਼ ਤੇ ਬੇਸਹਾਰਾ ਲੋਕਾਂ ਨੂੰ ਲਿਤਾੜਨ ਲਈ ਹੱਥ ਜੋੜਿਆਂ ਵੀ ਨਾ ਰੁਕਣ ਤਾਂ ਫਿਰ ਤਲਵਾਰ ਦੀ ਵਰਤੋਂ ਕਰ ਕੇ ਉਸ ਦੇ ਵਧਦੇ ਕਦਮਾਂ ਨੂੰ ਤੋੜ ਦੇਣਾ ਮੇਰਾ ਧਰਮ (ਫਰਜ਼) ਹੋ ਜਾਂਦਾ ਹੈ।" ਇਸ ਪ੍ਰਤੀ ਉਨ੍ਹਾਂ ਦੇ ਆਪਣੇ ਉਚਾਰੇ ਹੋਏ ਜਗਤ-ਪ੍ਰਸਿੱਧ ਬੋਲ ਹਨ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥੨੨॥ (ਜ਼ਫ਼ਰਨਾਮਾ, ਪਾ: ੧੦)*

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਮੁਗ਼ਲ ਹਕੂਮਤ ਦੇ ਜਬਰ ਵਿਰੁੱਧ ਪਹਿਲੀ ਵੇਰ ਹਥਿਆਰਬੰਦ ਟਕਰਾਉ ਪੈਦਾ ਹੋ ਗਿਆ। ਸਿੱਖ ਇਤਿਹਾਸ ਚਾਰ ਯੁੱਧਾਂ ਦੀ ਗੱਲ ਕਰਦਾ ਹੈ ਜਿਨ੍ਹਾਂ ਵਿਚ ਗੁਰੂ ਕੇ ਸਿੱਖਾਂ ਨੇ ਜਾਬਰ ਨੂੰ ਕਰਾਰੇ ਹੱਥ ਵਿਖਾਏ ਅਤੇ ਚਾਰੇ ਦੇ ਚਾਰੇ ਯੁੱਧਾਂ ਵਿਚ ਫਤਹਿ ਹਾਸਲ ਕਰ ਕੇ ਮੁਗਲ ਹਕੂਮਤ ਦੇ ਚਿਰਾਂ ਤੋਂ ਆ ਰਹੇ ਅਜਿੱਤ ਸ਼ਕਤੀ ਦੇ ਭਰਮ ਨੂੰ ਚੂਰ-ਚੂਰ ਕਰ ਕੇ ਰੱਖ ਦਿੱਤਾ।

ਡਾਕਟਰ ਗੋਕਲ ਚੰਦ ਨਾਰੰਗ ਅਤੇ ਡਾਕਟਰ ਜਾਦੂ ਨਾਥ ਸਰਕਾਰ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹਥਿਆਰਬੰਦ ਨੀਤੀ ਨੂੰ ਪਹਿਲੇ ਗੁਰੂਆਂ ਦੇ ਮਾਰਗ ਤੋਂ ਤਬਦੀਲੀ ਕਿਹਾ ਹੈ ਪਰ ਉਨਾਂ ਦੇ ਵਿਚਾਰ ਇਤਿਹਾਸਕ ਤੱਥਾਂ ਨਾਲ ਮੇਲ ਨਹੀਂ ਖਾਂਦੇ। ਤਬਦੀਲੀ ਕੇਵਲ ਓਪਰੀ ਨਿਗਾਹ ਨਾਲ ਦੇਖਿਆਂ ਹੀ ਜਾਪਦੀ ਹੈ।

ਉਪਰੋਕਤ ਦੋਹਾਂ ਇਤਿਹਾਸਕਾਰਾਂ ਦੇ ਵਿਚਾਰਾਂ ਨੂੰ ਗਿਆਨੀ ਲਾਲ ਸਿੰਘ ਅਤੇ ਡਾਕਟਰ ਜਸਬੀਰ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਇਨ੍ਹਾਂ ਸ਼ਬਦਾਂ ਰਾਹੀਂ ਰੱਦ ਕਰਦੇ ਹਨ: *"ਭਾਵੇਂ ਸ਼ਕਤੀ ਦਾ ਸੁਮੇਲ (ਭਗਤੀ ਨਾਲ) ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦੇ ੬੦ ਸਾਲ ਬਾਅਦ ਹੋਇਆ ਪਰ ਧਰਮ ਦਾ ਅਜਿਹਾ ਸੰਕਲਪ ਮੁੱਢ ਤੋਂ ਹੀ ਬਾਣੀ ਦੇ ਪ੍ਰਚਾਰ ਵਿਚ ਮੌਜੂਦ ਸੀ।"*

ਉਪਰੋਕਤ ਦੇ ਸੰਬੰਧ ਵਿਚ ਪੰਜਾਬੀ ਦੇ ਸਿਰਮੌਰ ਕਵੀ *ਅਤੇ ਪ੍ਰਸਿੱਧ ਲਿਖਾਰੀ ਭਾਈ ਵੀਰ ਸਿੰਘ ਜੀ ਦੇ ਵਿਚਾਰ ਹਨ। ਆਪ ਲਿਖਦੇ ਹਨ, "ਮੀਰੀ ਪੀਰੀ ਦੀ ਇਹ ਘਟਨਾ ਕੋਈ ਅਚਨਚੇਤੀ ਨਹੀਂ ਸੀ ਸਗੋਂ ਇਹ ਯੋਜਨਾ ਅਧੀਨ ਹੀ ਸੀ। ਧਰਮ ਭਾਵੇਂ ਕਿੰਨੇ ਗੁਣਾਂ ਜਾਂ ਵਿਚਾਰਾਂ ਨਾਲ ਭੂਸ਼ਤ ਹੋਵੇ ਜਿੰਨਾ ਚਿਰ ਉਸ ਦੀ ਰੱਖਿਆ ਲਈ ਮਜ਼ਬੂਤ ਹੱਥ ਨਹੀਂ ਉਤਨਾ ਚਿਰ ਉਹ ਸੁਰੱਖਿਅਤ ਨਹੀਂ। ਜੋ ਨਿਰਨੇ ਜਾਂ ਕਾਰਨਾਮੇ ਛੇਵੇਂ ਪਾਤਸ਼ਾਹ ਜੀ ਨੇ ਕੀਤੇ, ਉਹ ਨਾਨਕ ਜੋਤਿ ਦੇ ਹੀ ਨਿਰਨੇ ਸਨ ਕਿਉਂਕਿ ਉਨ੍ਹਾਂ ਵਿਚ ਜੋਤਿ ਤਾਂ ਨਾਨਕ ਜੀ ਦੀ ਹੀ ਸੀ।"*

ਮੀਰੀ-ਪੀਰੀ ਦੇ ਸਿਧਾਂਤ ਸੰਬੰਧੀ ਉਰਦੂ ਦੇ ਪ੍ਰਸਿੱਧ ਸ਼ਾਇਰ ਅਲਾਮਾ ਇਕਬਾਲ ਦਾ ਜਗਤ-ਪ੍ਰਸਿੱਧ ਸ਼ੇਅਰ ਹੈ:

*ਜਲਾਲਿ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ,*
*ਜੁਦਾ ਹੋ ਦੀਂ (ਧਰਮ) ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।*

ਸੋ ਕਿਹਾ ਜਾ ਸਕਦਾ ਹੈ ਕਿ ਛੇਵੇਂ ਪਾਤਸ਼ਾਹ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਅਨੁਭਵ ਕਰਦਿਆਂ ਹੋਇਆ ਪਹਿਲੇ ਪਾਤਸ਼ਾਹ ਜੀ ਦੀ ਉਲੀਕੀ ਹੋਈ ਯੋਜਨਾ ਅਨੁਸਾਰ ਜ਼ੁਲਮ ਅਤੇ ਜਬਰ ਵਿਰੁੱਧ ਚਲਦੇ ਆ ਰਹੇ ਸੰਘਰਸ਼ ਦਾ ਕੇਵਲ ਪੈਂਤੜਾ ਹੀ ਬਦਲਿਆ ਜੋ ਧਰਮ ਦੀ ਰਾਖੀ ਲਈ ਆਵੱਸ਼ਕ ਹੋ ਗਿਆ ਸੀ।

ਪੰਜਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਦੇ ਸਿੱਟਿਆਂ ਨੂੰ ਇਕ ਕਵੀ ਨੇ ਨਿਵੇਕਲੇ ਅੰਦਾਜ਼ ਵਿਚ ਇਵੇਂ ਬਿਆਨ ਕੀਤਾ ਹੈ:

*ਛਾਲੇ ਦੇ ਇੱਕ ਇੱਕ ਫੁੱਲ ਵਿੱਚੋਂ ਗੁਲਜ਼ਾਰ ਪੈਦਾ ਹੋ ਗਈ।*
*ਸੁਖਮਨੀ ਵਿੱਚੋਂ ਚੰਡੀ ਦੀ ਵਾਰ ਪੈਦਾ ਹੋ ਗਈ।*
*ਦੇਗ਼ ਦੇ ਉਬਲਦੇ ਪਾਣੀਓਂ ਤੂਫ਼ਾਨ ਪੈਦਾ ਹੋ ਗਿਆ,*
*ਸੁਣਿਐ ਤਵੀ ਦੇ ਲੋਹੇ 'ਚੋਂ ਤਲਵਾਰ ਪੈਦਾ ਹੋ ਗਈ।*



# ਸਮਾਜ ਸੁਧਾਰਕ : ਭਗਤ ਕਬੀਰ ਜੀ

*-ਸ. ਜਸਵੰਤ ਸਿੰਘ**

ਭਗਤ ਕਬੀਰ ਜੀ ਇਕ ਮਹਾਨ ਭਗਤ ਹੀ ਨਹੀਂ ਸਨ ਬਲਕਿ ਇਕ ਮਹਾਨ ਸਮਾਜ ਸੁਧਾਰਕ ਵੀ ਸਨ। ਭਗਤ ਕਬੀਰ ਜੀ ਦਾ ਪਾਲਣ ਪੋਸ਼ਣ ਨੀਰੂ ਅਤੇ ਨੀਮਾ ਨਾਮਕ ਇਕ ਮੁਸਲਮਾਨ ਦੰਪਤੀ ਜੁਲਾਹੇ ਦੇ ਘਰ ਹੋਇਆ।

ਤੇਰ੍ਹਾਂ-ਚੌਦਾਂ ਸਾਲ ਦੀ ਉਮਰ ਵਿਚ ਭਗਤ ਕਬੀਰ ਜੀ ਦਾ ਵਿਆਹ ਲੋਈ ਨਾਮ ਦੀ ਲੜਕੀ ਨਾਲ ਹੋ ਗਿਆ। ਭਗਤ ਕਬੀਰ ਜੀ ਸ਼ੁਰੂ ਤੋਂ ਹੀ ਸੰਤ ਬਿਰਤੀ ਵਾਲੇ ਵਿਅਕਤੀ ਸਨ ਅਤੇ ਸਾਧੂ-ਸੰਤਾਂ ਦੀ ਸੰਗਤ ਕਰਦੇ ਅਤੇ ਦਿਨ-ਰਾਤ ਉਨ੍ਹਾਂ ਦੀ ਸੇਵਾ ਕਰਦੇ। ਇਸ ਵਿਚ ਉਨ੍ਹਾਂ ਨੂੰ ਪਰਮ ਅਨੰਦ ਮਿਲਦਾ।

ਭਗਤ ਕਬੀਰ ਜੀ ਬਚਪਨ ਤੋਂ ਹੀ ਜਾਤ-ਪਾਤ ਦੇ ਭੇਦਭਾਵ ਦੇ ਝੂਠੇ ਅਡੰਬਰਾਂ ਨੂੰ ਨਕਾਰਦੇ ਆਏ। ਹਿੰਦੂ ਜਨਤਾ ਜਿਸ ਤਰ੍ਹਾਂ ਜਾਤ-ਵਿਵਸਥਾ ਦੇ ਭੇਦਭਾਵ ਅਤੇ ਧਾਰਮਿਕ ਕਰਮ-ਕਾਂਡ ਦੀ ਚੱਕੀ ਵਿਚ ਪੀਸੀ ਜਾ ਰਹੀ ਸੀ, ਉਸੇ ਤਰ੍ਹਾਂ ਮੁਸਲਿਮ ਜਨਤਾ ਇਸਲਾਮ ਦੀ ਕੱਟੜਤਾ ਅਤੇ ਕਰਮ-ਕਾਂਡ ਦੀ ਚੱਕੀ ਵਿਚ ਪੀਸੀ ਜਾ ਰਹੀ ਸੀ। ਇਨ੍ਹਾਂ ਦੋਹਾਂ ਦੇ ਉੱਪਰ ਰਾਜ-ਸੱਤਾ ਦੇ ਸ਼ੋਸ਼ਣ ਦਾ ਚੱਕਰ ਚੱਲ ਰਿਹਾ ਸੀ। ਜਦੋਂ ਉਹ ਹਿੰਦੂ ਲੋਕਾਂ ਵੱਲੋਂ ਰੱਬ ਲਈ ਉਚਾਰੇ ਜਾਂਦੇ ਨਾਮ "ਰਾਮ-ਰਾਮ" ਦਾ ਨਾਮ ਲੈਂਦੇ ਤਾਂ ਮੁਸਲਮਾਨ ਉਨ੍ਹਾਂ ਨੂੰ ਕਾਫ਼ਰ ਕਹਿੰਦੇ ਸਨ। ਦੂਜੇ ਪਾਸੇ ਅਖੌਤੀ ਬ੍ਰਾਹਮਣ ਲੋਕ ਜਨੇਊ ਉੱਤੇ ਸਿਰਫ ਆਪਣਾ ਹੀ ਅਧਿਕਾਰ ਸਮਝਦੇ ਸਨ। ਭਗਤ ਕਬੀਰ ਜੀ ਨੇ ਉਨ੍ਹਾਂ ਨੂੰ ਸਮਝਾਉਣ ਲਈ ਇਹ ਸ਼ਬਦ ਉਚਾਰਿਆ:

*ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥*
*ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥* (ਪੰਨਾ ੪੮੨)

ਭਗਤ ਕਬੀਰ ਜੀ ਨੇ ਲੋਕਾਂ ਨੂੰ ਇਹ ਸੰਦੇਸ਼ ਦਿੱਤਾ ਕਿ ਇਸ ਦ੍ਰਿਸ਼ਟਮਾਨ ਜਗਤ ਦੇ ਚੱਪੇ-ਚੱਪੇ ਦਾ ਮਾਲਕ ਇੱਕੋ ਇਕ ਅਕਾਲ ਪੁਰਖ ਆਪ ਹੈ। ਉਹ ਆਪ ਹੀ ਕਰਤਾ ਹੈ ਅਤੇ ਆਪ ਹੀ ਕਰਾਉਣ ਵਾਲਾ ਹੈ। ਇਹ ਸਾਰੀ ਸ੍ਰਿਸ਼ਟੀ ਉਸ ਦੀ ਆਪਣੀ ਬਣਾਈ ਹੋਈ ਹੈ ਅਤੇ ਆਪ ਹੀ ਸਾਰੀ ਸ੍ਰਿਸ਼ਟੀ ਵਿਚ ਵੱਸਿਆ ਹੋਇਆ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* (ਪੰਨਾ ੧੩੪੯)

ਭਗਤ ਕਬੀਰ ਜੀ ਲੋਕਾਂ ਵਿਚ ਪ੍ਰਚਿਲਤ ਵਹਿਮਾਂ-ਭਰਮਾਂ ਦੀ ਭਰਮਾਰ ਨੂੰ

**੯੫੯, ਫੇਸ-IV, ਮੁਹਾਲੀ, ਚੰਡੀਗੜ੍ਹ।*

ਤੋੜਨਾ ਚਾਹੁੰਦੇ ਸਨ। ਭਗਤ ਕਬੀਰ ਜੀ ਨੇ ਰੱਬ ਦਾ ਨਿਰਾਕਾਰ, ਅਗਮ, ਅਗੋਚਰ ਅਤੇ ਅਬਿਨਾਸ਼ੀ ਦਾ ਰੂਪ ਸਵਿਕਾਰ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਕਬੀਰ ਜੀ ਦੀ ਬਾਣੀ ਨੂੰ ਬੜ੍ਹੇ ਸਤਿਕਾਰ ਨਾਲ ਬਾਕੀ ਗੁਰੂ ਸਾਹਿਬਾਨ ਦੀ ਬਾਣੀ ਦੇ ਬਰਾਬਰ ਦਾ ਦਰਜਾ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੀ ਬਾਣੀ ਤੋਂ ਬਾਅਦ ਭਗਤ ਕਬੀਰ ਜੀ ਦੀ ਸਭ ਤੋਂ ਜ਼ਿਆਦਾ ਬਾਣੀ ਮਿਲਦੀ ਹੈ, ਜੋਕਿ ਸਰਬ ਪ੍ਰਮਾਣਿਤ ਹੈ।

ਭਗਤ ਕਬੀਰ ਜੀ ਲੋਕ-ਜੀਵਨ ਵਿਚ ਪ੍ਰਚਲਿਤ ਅਜਿਹੇ ਅੰਧ-ਵਿਸ਼ਵਾਸਾਂ ਦਾ ਵੀ ਖੰਡਨ ਕਰਦੇ ਹਨ ਜੋ ਮਨੁੱਖ ਦੇ ਆਤਮ-ਵਿਸ਼ਵਾਸ ਦਾ ਨਾਸ਼ ਕਰਦੇ ਹਨ। ਉਨ੍ਹਾਂ ਦੇ ਸਮੇਂ ਇਕ ਇਹ ਅੰਧ-ਵਿਸ਼ਵਾਸ ਬਹੁਤ ਪ੍ਰਚਲਿਤ ਸੀ ਕਿ ਜੋ ਕਾਸ਼ੀ ਵਿਚ ਮਰਦਾ ਹੈ ਉਹ ਮੁਕਤੀ ਪ੍ਰਾਪਤ ਕਰਦਾ ਹੈ ਅਤੇ ਜੋ ਮਗਹਰ ਵਿਚ ਮਰਦਾ ਹੈ ਉਹ ਅਗਲੇ ਜਨਮ ਵਿਚ ਗਧਾ ਜਾਂ ਖੋਤਾ ਬਣਦਾ ਹੈ। ਇਸ ਅੰਧ-ਵਿਸ਼ਵਾਸ ਨੂੰ ਮੰਨਣ ਦਾ ਅਰਥ ਇਕ ਤਾਂ ਭਗਤੀ ਦਾ ਨਿਰਾਦਰ ਅਤੇ ਦੂਜੇ ਆਤਮ-ਸ਼ਕਤੀ ਦਾ ਅੰਤ ਸੀ। ਬਨਾਰਸ ਵਿਚ ਰਹਿਣ ਕਾਰਨ ਭਗਤ ਕਬੀਰ ਜੀ ਨੂੰ ਇਸਲਾਮ ਅਤੇ ਹਿੰਦੂ ਧਰਮ ਵਿਚ ਪਨਪੀ ਕੱਟੜਤਾ ਅਤੇ ਖੋਖਲੇ ਕਰਮ-ਕਾਂਡਾਂ ਬਾਰੇ ਨਿੱਜ ਅਨੁਭਵ ਸੀ। ਇਸ ਲਈ ਭਗਤ ਜੀ ਨੇ ਇਨ੍ਹਾਂ ਵਿਚਲੀਆਂ ਗਲਤ ਕਦਰਾਂ-ਕੀਮਤਾਂ ਨੂੰ ਅਪ੍ਰਵਾਨ ਕਰ ਕੇ ਸ਼ਬਦ-ਗੁਰੂ ਦੇ ਲੜ ਲੱਗਣ ਅਤੇ ਬਾਹਰੀ ਵਿਖਾਵੇ ਵਾਲੀਆਂ ਪੂਜਾ ਪੱਧਤੀਆਂ ਨੂੰ ਛੱਡਦਿਆਂ ਪ੍ਰਭੂ-ਪਿਆਰ ਪੈਦਾ ਕਰਨ ਦਾ ਮਾਰਗ ਅਪਣਾਉਣ ਦੀ ਪ੍ਰੇਰਨਾ ਦਿੱਤੀ। ਭਗਤ ਜੀ ਵੀ ਇਸ ਵਿਚਾਰਧਾਰਾ ਦੇ ਧਾਰਨੀ ਸਨ ਕਿ ਹਰ ਇਨਸਾਨ ਪੰਜਾਂ ਤੱਤਾਂ ਤੋਂ ਬਣਿਆ ਹੈ ਅਤੇ ਹਰੇਕ ਅੰਦਰ ਇੱਕ ਰੰਗ ਦਾ ਲਹੂ ਹੈ। ਇਸੇ ਲਈ ਉਹ ਜਾਤ-ਪਾਤ ਦੇ ਆਧਾਰ ਕਾਰਨ ਆਪੇ ਬਣੇ ਸਰਬ-ਉੱਚ ਅਖੌਤੀ ਬ੍ਰਾਹਮਣ ਨੂੰ ਚੈਲਿੰਜ ਕਰਦੇ ਹਨ ਕਿ:

*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥*
*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥* (ਪੰਨਾ ੩੨੪)

ਇਸ ਤੋਂ ਵੀ ਅੱਗੇ ਭਗਤ ਕਬੀਰ ਜੀ ਨੇ ਜਾਤ-ਪਾਤ ਦਾ ਖੁੱਲ ਕੇ ਵਿਰੋਧ ਕੀਤਾ ਤੇ ਉਸ ਸਮੇਂ ਦੀ ਪ੍ਰਚਲਿਤ ਅਖੌਤੀ ਬ੍ਰਾਹਮਣਾਂ ਦੀ ਸਰਬ-ਉੱਚਤਾ ਦੀ ਕਠੋਰ ਸ਼ਬਦਾਂ ਵਿਚ ਨਿੰਦਾ ਕੀਤੀ। ਆਪ ਜੀ ਆਪਣੀ ਜਾਤ ਬਾਰੇ ਫੁਰਮਾਉਂਦੇ ਹਨ ਕਿ:

*ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥*

*ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥* (ਪੰਨਾ ੧੩੬੪)

ਇਸ ਪ੍ਰਕਾਰ ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਜਿੱਥੇ ਅਖੌਤੀ ਬ੍ਰਾਹਮਣ ਦੀ ਜਾਤੀਵਾਦ ਦੀ ਝੂਠੀ ਸ਼ਾਨ-ਓ-ਸ਼ੌਕਤ ਨੂੰ ਝੁਠਲਾਇਆ ਹੈ, ਉੱਥੇ ਕਰਮ-ਆਧਾਰਿਤ ਅਸਲੀ ਬ੍ਰਾਹਮਣ ਦੀ ਨਿਸ਼ਾਨਦੇਹੀ ਵੀ ਕਰ ਦਿੱਤੀ ਹੈ। ਭਗਤ ਕਬੀਰ ਜੀ ਨੂੰ ਆਪਣੇ ਇਨ੍ਹਾਂ ਵਿਚਾਰਾਂ ਕਾਰਨ ਹੋਰਨਾਂ ਰੱਬ ਦੇ ਭਗਤਾਂ ਵਾਂਗ ਬਹੁਤ ਕਸ਼ਟ ਸਹਿਣ ਕਰਨੇ ਪਏ। ਪਰ ਉਨ੍ਹਾਂ ਨੇ ਰੱਬ ਦੀ ਸੱਚੀ ਸਿਫਤ ਤੋਂ ਮੂੰਹ ਨਾ ਮੋੜਿਆ। ਉਨ੍ਹਾਂ ਨੇ ਭਗਤੀ ਅੰਦੋਲਨ ਨੂੰ ਇਕ ਯੋਧੇ ਵਾਂਗ ਚਲਾਇਆ। ਉਹ ਲੋਕਾਂ ਨੂੰ ਮਾਨਵਤਾ ਦੀ ਸੇਵਾ ਵਿਚ ਆਪਾ ਵਾਰਨ ਦੀ ਪ੍ਰੇਰਨਾ ਦਿੰਦੇ ਹੋਏ ਫੁਰਮਾਉਂਦੇ ਹਨ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

ਉਨ੍ਹਾਂ ਨੇ ਨਸ਼ੀਲੇ ਪਦਾਰਥਾਂ ਦਾ ਸੇਵਨ ਕਰ ਕੇ ਤਪ ਕਰਨ ਦੇ ਢੌਂਗ ਨੂੰ ਵੀ ਨਕਾਰ ਦਿੱਤਾ। ਭਗਤ ਕਬੀਰ ਜੀ ਇਸ ਵਿਚਾਰ ਦੇ ਵੀ ਕੱਟੜ ਵਿਰੋਧੀ ਸਨ ਕਿ ਪਰਮਾਤਮਾ ਨੂੰ ਬਾਹਰ ਜਾ ਕੇ, ਇਕੱਲੇ ਰਹਿ ਕੇ ਅਤੇ ਤਪ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਉਨ੍ਹਾਂ ਨੇ ਲੋਕਾਂ ਵਿਚ ਇਹ ਵਿਸ਼ਵਾਸ ਪੈਦਾ ਕੀਤਾ ਕਿ ਰੱਬ ਨੂੰ ਘਰ-ਗ੍ਰਿਹਸਥੀ ਵਿਚ ਰਹਿ ਕੇ ਅਤੇ ਸੰਸਾਰਿਕ ਜ਼ਿੰਮੇਵਾਰੀਆਂ ਨਿਭਾਉਂਦਿਆਂ ਵੀ ਪਾਇਆ ਜਾ ਸਕਦਾ ਹੈ:

*ਨਾ ਮੈ ਜੋਗ ਧਿਆਨ ਚਿਤੁ ਲਾਇਆ॥*
*ਬਿਨੁ ਬੈਰਾਗ ਨ ਛੂਟਸਿ ਮਾਇਆ॥* (ਪੰਨਾ ੩੨੯)

ਭਗਤ ਕਬੀਰ ਜੀ ਦੇ ਅਨੁਸਾਰ ਰੱਬ ਇੱਕ ਹੈ, ਜੋ ਸਦੀਵੀਂ ਸੱਚਾਈ ਹੈ। ਉਹੀ ਰਾਮ ਹੈ ਅਤੇ ਉਹੀ ਖ਼ੁਦਾ ਹੈ, ਨਾ ਹੀ ਰੱਬ ਕਿਸੇ ਖਾਸ ਜਾਤ ਦੀ ਜਾਗੀਰ ਹੈ। ਉਸ ਨੂੰ ਤਾਂ ਚੰਗੇ ਕਰਮਾਂ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਉਸੇ ਦੇ ਨਾਮ ਨੂੰ ਹਿਰਦੇ ਵਿਚ ਵਸਾ ਕੇ ਹੀ ਮਨੁੱਖ ਅਮੀਰ ਬਣ ਸਕਦਾ ਹੈ:

*ਕਹਿ ਕਬੀਰ ਨਿਰਧਨੁ ਹੈ ਸੋਈ॥*
*ਜਾ ਕੇ ਹਿਰਦੈ ਨਾਮੁ ਨ ਹੋਈ॥* (ਪੰਨਾ ੧੧੫੯)

ਭਗਤੀ ਦੀ ਪ੍ਰਾਪਤੀ ਲਈ ਵੀ ਪਵਿੱਤਰ ਮਨੁੱਖਾਂ ਦੀ ਸੰਗਤ ਤੇ ਰੱਬ ਦੀ ਮਿਹਰ ਦੀ ਲੋੜ ਹੈ। ਇਸ ਦੀ ਪ੍ਰਾਪਤੀ ਦੇ ਬਾਅਦ ਰੱਬ ਅਤੇ ਉਸ ਦੇ ਮਨੁੱਖਾਂ ਵਿਚ ਭੇਦਭਾਵ ਨਹੀਂ ਰਹਿੰਦਾ। ■

# ਸਿੱਖ ਰਾਜ ਦਾ ਸੰਸਥਾਪਕ:ਬਾਬਾ ਬੰਦਾ ਸਿੰਘ ਬਹਾਦਰ

*-ਡਾ.ਅਵਤਾਰ ਸਿੰਘ (ਕੈਨੇਡਾ)**

ਸਿੱਖ ਧਰਮ ਦੇ ਬਾਨੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਹੁਮੁੱਲੇ ਬਚਨ ਹਨ:
*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (ਪੰਨਾ ੧੪੧੨)
ਗੁਰਬਾਣੀ ਦੇ ਹੋਰ ਬੀਰ ਰਸੀ ਬੋਲ ਹਨ:
- *ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ (ਪੰਨਾ ੫੭੯)*
- *ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
  *ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਮਕਾਲੀਨ ਰਾਜਨੀਤਿਕ, ਆਰਥਿਕ ਤੇ ਸਮਾਜਿਕ ਗੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ 'ਮੀਰੀ-ਪੀਰੀ ਦਾ ਸਿਧਾਂਤ' ਅਰੰਭ ਕਰ ਕੇ ਗੁਰਬਾਣੀ ਦਾ ਸੱਚ ਦੁਨੀਆ ਸਾਹਮਣੇ ਲਿਆਂਦਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਹੋਂਦ ਕਾਇਮ ਰੱਖਣ ਲਈ ਸੰਤ-ਸਿਪਾਹੀ 'ਖਾਲਸੇ' ਦੀ ਸਿਰਜਨਾ ਕਰ ਕੇ ਇੱਕ ਨਿਧੱੜਕ ਜਰਨੈਲ, ਬਾਬਾ ਬੰਦਾ ਸਿੰਘ ਬਹਾਦਰ ਦੇ ਰੂਪ ਵਿਚ ਪੇਸ਼ ਕੀਤਾ।

ਦਸਮੇਸ਼ ਜੀ ਦੀ ਬਖ਼ਸ਼ਿਸ਼ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਸਾਹਿਬ ਜੀ ਦਾ ਮਿਸ਼ਨ ਪੂਰਾ ਕੀਤਾ। ਉਸ ਨੇ ਅਤਿਆਚਾਰੀ ਬਾਦਸ਼ਾਹ ਤੇ ਉਸ ਦੇ ਅਹਿਲਕਾਰਾਂ ਦੀ ਨੀਂਦ ਹਰਾਮ ਕਰ ਦਿੱਤੀ। ਉਸ ਨੇ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ ਅਤੇ ਪਹਿਲੀ ਵਾਰ 'ਸਿੱਖ ਰਾਜ ਦੀ ਸਥਾਪਨਾ' ਕੀਤੀ। ਉਸ ਨੇ ਸਿੱਖਾਂ ਨੂੰ ਰਾਜਸੀ ਅਧਿਕਾਰਾਂ ਲਈ ਸੰਘਰਸ਼ ਕਰਦੇ ਰਹਿਣ ਲਈ ਸੇਧ ਦਿੱਤੀ ਅਤੇ ਲਾਜਵਾਬ ਸ਼ਹੀਦੀ ਦੇ ਕੇ ਸ਼ਹੀਦਾਂ ਦੇ ਇਤਿਹਾਸ ਵਿਚ ਆਪਣਾ ਅਦੁੱਤੀ ਯੋਗਦਾਨ ਪਾਇਆ।

ਬਾਬਾ ਬੰਦਾ ਸਿੰਘ ਬਹਾਦਰ, ਜਿਸ ਦਾ ਪਹਿਲਾ ਨਾਂ ਲਛਮਣ ਦੇਵ ਸੀ, ਰਾਜਪੂਤੀ ਘਰਾਣੇ ਵਿਚ ਸ੍ਰੀ ਰਾਮਦੇਵ ਦੇ ਘਰ ੧੬ ਅਕਤੂਬਰ, ੧੬੭੦ ਈ: ਨੂੰ ਪੈਦਾ ਹੋਇਆ। ਸਮਕਾਲੀਨ ਬਾਦਸ਼ਾਹ, 'ਔਰੰਗਜ਼ੇਬ ਦੇ ਜੀਵਨ ਦਾ ਮੁੱਖ ਮਨੋਰਥ 'ਪ੍ਰਭੂ-ਸੱਤਾ-ਇਸਲਾਮੀ-ਸਿਧਾਂਤ' ਅਨੁਸਾਰ 'ਦਾਰ-ਉਲ-ਹਰਬ' (ਕਾਫਰਾਂ ਦੀ ਧਰਤੀ) ਦੀ ਥਾਂ 'ਦਾਰ-ਉਲ-ਇਸਲਾਮ' (ਇਸਲਾਮ ਦੀ ਧਰਤੀ) ਸਥਾਪਿਤ

**ਕੈਨੇਡਾ। ਫੋਨ:੦੦੧ ੫੧੯ ੨੬੫ ੧੨੬੫ # ੨੦੬/੫, ਬਾਜਵਾ ਕਲੋਨੀ, ਪਟਿਆਲਾ-੧੪੭੦੦੩, ਪੰਜਾਬ। ਮੋ. : ੯੩੫੭੭-੨੬੦੦੨*

ਕਰਨਾ ਸੀ'।[੧] ਇਸੇ ਲਈ 'ਮੁਗਲ ਬਾਦਸ਼ਾਹ ਨੇ ਹਿੰਦੂਆਂ ਨੂੰ ਇਸਲਾਮ ਵਿਚ ਲਿਆਉਣ ਲਈ ਹਰ ਤਰ੍ਹਾਂ ਦੇ ਸੰਭਵ ਢੰਗ ਅਪਣਾਏ'।[੨]

ਲਛਮਣ ਦੇਵ ੧੫ ਵਰ੍ਹਿਆਂ ਦੀ ਉਮਰ ਵਿਚ ਇਕ ਬੈਰਾਗੀ ਟੋਲੇ ਨਾਲ ਰਲ ਕੇ ਮਾਧੋਦਾਸ ਬੈਰਾਗੀ ਬਣ ਗਿਆ। ਚਲਦਾ ਫਿਰਦਾ ਉਹ ਨਾਸਿਕ ਦੇ ਨੇੜੇ ਪੰਚਵਟੀ ਵਿਖੇ ਔਘੜ ਨਾਥ ਦਾ ਚੇਲਾ ਬਣਿਆ, ਜਿਸ ਪਾਸੋਂ ਉਹ ਰਿੱਧੀਆਂ, ਸਿੱਧੀਆਂ, ਜਾਦੂ, ਟੂਣੇ ਆਦਿ ਦੀ ਵਿੱਦਿਆ ਪ੍ਰਾਪਤ ਕਰ ਕੇ ਨੰਦੇੜ ਵਿਖੇ ਗੋਦਾਵਰੀ ਦੇ ਰਮਣੀਕ ਕਿਨਾਰੇ ਡੇਰਾ ਬਣਾ ਕੇ ਰਹਿਣ ਲੱਗਾ, ਜਿੱਥੇ ਹੁਣ 'ਗੁਰਦੁਆਰਾ ਬੰਦਾ ਘਾਟ' ਸਥਿਤ ਹੈ। ਮਨੋਕਾਮਨਾਵਾਂ ਪੂਰੀਆਂ ਕਰਾਉਣ ਵਾਲੇ ਲੋਕਾਂ ਦੀ ਬੈਰਾਗੀ ਪਾਸ ਭੀੜ ਲੱਗੀ ਰਹਿੰਦੀ, ਜਿਸ ਕਾਰਨ ਉਹ ਬਹੁਤ ਹੰਕਾਰੀ ਹੋ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਪਹੁੰਚ ਕੇ 'ਗੁਰਦੁਆਰਾ ਨਗੀਨਾ ਘਾਟ' ਵਾਲੇ ਸਥਾਨ ਤੇ ਡੇਰਾ ਕੀਤਾ। ਕੁਝ ਦਿਨ ਅਰਾਮ ਕਰ ਕੇ ਸਿੰਘਾਂ ਸਮੇਤ ਮਾਧੋਦਾਸ ਬੈਰਾਗੀ ਦੇ ਡੇਰੇ ਪੁੱਜ ਕੇ ਉਸ ਦੇ ਤਲਿੱਸਮੀ ਪਲੰਘ ਉੱਪਰ ਜਾ ਬਿਰਾਜੇ। ਬੈਰਾਗੀ ਨੇ ਆਪਣੇ ਵੱਸ ਕੀਤੇ ਬੀਰਾਂ ਦੀ ਸਹਾਇਤਾ ਅਤੇ ਯੋਗ ਸ਼ਕਤੀ ਨਾਲ ਪਲੰਘ ਉਲਟਾ ਕੇ ਗੁਰੂ ਜੀ ਦਾ ਅਪਮਾਨ ਕਰਨ ਦਾ ਨਿਸਫਲ ਯਤਨ ਕੀਤਾ। ਆਖੀਰ ਹਾਰ ਕੇ ਉਸ ਨੇ ਗੁਰੂ ਜੀ ਦੀ ਚਰਨੀਂ ਢਹਿ ਕੇ ਜੋਦੜੀ ਕੀਤੀ: 'ਦਾਤਾ ਜੀ, ਬਖ਼ਸ਼ ਦਿਉ, ਮੈ ਤੁਹਾਡਾ ਬੰਦਾ' (ਗੁਲਾਮ – ਦਾਸ)। ਮਾਧੋਦਾਸ ਬੈਰਾਗੀ ਦੇ ਆਤਮ-ਸਮਰਪਣ ਬਾਰੇ ਭਾਈ ਰਤਨ ਸਿੰਘ (ਭੰਗੂ) ਦੇ ਸ਼ਬਦ ਹਨ:

*'ਤਬ ਉਨ ਕਹਯੋ ਮੈ ਬੰਦਾ ਤੋਰਾ, ਮੈਂ ਤੁਹਿ ਸਿੰਘ ਗੁਰੂ ਤੂੰ ਮੋਰਾ।*
*ਪਿਛਲੀ ਬਾਤ ਮਾਫ ਹਮ ਕੀਜੈ, ਅਬ ਹੁਇ ਫਿਰ ਤੌਂ ਜੀਬ ਆਯੋ ਕੀਜੈ।*
*ਅਬ ਮੈ ਭਯੋ ਤੁਮਾਰੋ ਦਾਸ ਸੋ ਮੈਂ ਕਰੋਂ ਹੁਕਮ ਹੋਇ ਖਾਸ'।*[੩]

ਅਹਿਮਦ ਸ਼ਾਹ ਬਟਾਲੀਆ ਦੇ ਅਨੁਸਾਰ 'ਗੁਰੂ ਜੀ ਨੇ ਤੁਰੰਤ ਉਸੇ ਸਮੇਂ ਖੰਡੇ ਬਾਟੇ ਦੀ ਪਾਹੁਲ ਦਾ ਪ੍ਰਬੰਧ ਕਰ ਕੇ ਮਾਧੋਦਾਸ ਬੈਰਾਗੀ ਨੂੰ ਸਿੰਘ ਸਜਾ ਦਿੱਤਾ ਤੇ ਆਪਣੇ ਡੇਰੇ ਲੈ ਆਏ'।[੪] ਉਹ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਨਾਲ ਮਸ਼ਹੂਰ ਹੋ ਗਿਆ।

ਬਾਬਾ ਬੰਦਾ ਸਿੰਘ ਨੇ ਗੁਰੂ ਜੀ ਕੋਲ ਰਹਿੰਦਿਆਂ ਸਿੰਘਾਂ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਬੀਤੇ ਦੁਖਾਂਤ ਦਾ ਇਤਿਹਾਸ ਸੁਣਿਆ ਤਾਂ ਉਸ ਦਾ ਖ਼ੂਨ ਉਬਲਿਆ। ਉਸ ਨੇ ਵੈਰੀਆਂ ਨੂੰ ਸੋਧਣ ਲਈ ਗੁਰੂ ਜੀ ਪਾਸੋਂ ਸੇਵਾ ਮੰਗੀ। ਗੁਰੂ ਜੀ ਨੂੰ ਨਿਧੱੜਕ ਤੇ ਸਿਰਲੱਥ ਜਰਨੈਲ ਚਾਹੀਦਾ ਸੀ, ਜੋ ਉਨ੍ਹਾਂ ਦੇ ਮਿਸ਼ਨ ਨੂੰ ਪੂਰਾ ਕਰ ਸਕੇ ਅਤੇ ਉਹ ਉਨ੍ਹਾਂ ਨੂੰ 'ਬੰਦਾ ਸਿੰਘ' ਦੇ ਰੂਪ ਵਿਚ ਮਿਲ ਗਿਆ। ਗੁਰੂ ਜੀ ਨੇ ਉਸ ਨੂੰ 'ਬਹਾਦਰ' ਦਾ ਖ਼ਿਤਾਬ ਦੇ ਕੇ 'ਬੰਦਾ ਸਿੰਘ ਬਹਾਦਰ' ਬਣਾ ਦਿੱਤਾ, ਆਪਣੇ ਭੱਥੇ ਵਿੱਚੋਂ ਪੰਜ ਤੀਰ, ਨਿਸ਼ਾਨ ਸਾਹਿਬ ਅਤੇ

ਨਗਾਰਾ ਬਖ਼ਸ਼ ਕੇ ਪੰਜਾਬ ਦੇ ਸਿੰਘਾਂ ਦੇ ਨਾਂ ਚਿੱਠੀ ਦਿੱਤੀ ਕਿ ਉਹ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਧਰਮ ਯੁੱਧ ਵਿਚ ਸ਼ਾਮਲ ਹੋਣ। ਇਸ ਤੋਂ ਇਲਾਵਾ ਹਰ ਪ੍ਰਕਾਰ ਦੀਆਂ ਹਦਾਇਤਾਂ ਅਤੇ ਆਸ਼ੀਰਵਾਦ ਦੇ ਕੇ ਉਸ ਨੂੰ ਪੰਜਾਬ ਲਈ ਤੋਰਿਆ ਗਿਆ। ਸ. ਗੁਰਦੇਵ ਸਿੰਘ ਦੇ ਕਥਨ ਅਨੁਸਾਰ 'ਗੁਰੂ ਜੀ ਨੇ ਉਸ ਨਾਲ ੨੫ ਸਿਰਲੱਥ ਸੂਰਮੇ, ਜਿਨ੍ਹਾਂ ਵਿੱਚੋਂ ਪੰਜ ਸਿੰਘ ਪਿਆਰਿਆਂ ਦੇ ਰੂਪ ਵਿਚ ਭੇਜੇ, ਜਿਨ੍ਹਾਂ ਦੇ ਨਾਂ ਸਨ – ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਦਇਆ ਸਿੰਘ, ਬਾਬਾ ਰਣ ਸਿੰਘ ਅਤੇ ਬਾਬਾ ਬਾਜ ਸਿੰਘ'।[੫]

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਾਥੀਆਂ ਸਮੇਤ ਵਾਹੋਦਾਹੀ ਮੰਜ਼ਲਾਂ ਮਾਰਦਾ ਦਿੱਲੀ ਤੋਂ ਅੱਗੇ ਬਾਂਗਰ ਦੇ ਇਲਾਕੇ ਵਿਚ ਜਾ ਪਹੁੰਚਿਆ। ਇੱਥੇ ਉਸ ਨੇ ਗੁਰੂ ਜੀ ਦੇ ਮਿਸ਼ਨ ਦੀ ਪੂਰਤੀ ਲਈ ਸਿੰਘਾਂ ਨੂੰ ਕਮਰਕੱਸੇ ਕਰ ਕੇ ਨਿਸਚਿਤ ਸਮੇਂ 'ਤੇ ਨਿਸਚਿਤ ਸਥਾਨ 'ਤੇ ਇਕੱਠੇ ਹੋਣ ਲਈ ਸੱਦਾ ਦਿੱਤਾ। ਕਰਨਲ ਨਰਿੰਦਰਪਾਲ ਸਿੰਘ ਅਨੁਸਾਰ : 'ਉਸ ਦੀ ਸੱਦ ਨੇ ਪੰਜਾਬ ਵਿਚ ਇਕ ਹਨ੍ਹੇਰੀ ਝੁਲਾ ਦਿੱਤੀ।... ਪਿੰਡ-ਪਿੰਡ ਵਿਚ ਲੋਕ ਆਪਣੀਆਂ ਤਲਵਾਰਾਂ ਨੂੰ ਮਾਂਜਣ ਲਿਸ਼ਕਾਉਣ ਲੱਗ ਪਏ।... ਲੋਕਾਂ ਨੇ ਮੱਝਾਂ ਵੇਚ ਦਿੱਤੀਆਂ ਤੇ ਘੋੜੇ ਖਰੀਦ ਲਏ'।[੬]

ਗੁਰੂ ਜੀ ਦੇ ਬੰਦੇ ਦੀ ਅਵਾਜ਼ ਦੇਣ 'ਤੇ ਸਿੰਘਾਂ ਦੇ ਅਨੇਕਾਂ ਜਥੇ ਧਰਮ ਯੁੱਧ ਵਿਚ ਆ ਸ਼ਾਮਲ ਹੋਏ- ਸਲੌਦੀ ਦੇ ਸ. ਆਲੀ ਸਿੰਘ ਤੇ ਸ. ਮਾਲੀ ਸਿੰਘ, ਭਾਈ ਭਗਤੂ ਦਾ ਪੋਤਰਾ- ਸ. ਫਤਹਿ ਸਿੰਘ, ਭਾਈ ਰੂਪੇ ਦੇ ਦੋ ਪੋਤਰੇ- ਸ. ਧਰਮ ਸਿੰਘ ਤੇ ਕਰਮ ਸਿੰਘ ਆਪਣੇ ਘੋੜ ਸਵਾਰਾਂ ਤੇ ਹਥਿਆਰਾਂ ਸਮੇਤ ਹਾਜ਼ਰ ਹੋਏ। ਫੂਲਕੀਆ ਬੰਸ ਦੇ ਸ. ਰਾਮ ਸਿੰਘ ਤੇ ਸ. ਤ੍ਰਿਲੋਕ ਸਿੰਘ ਨੇ ਕੁਝ ਘੋੜ ਸਵਾਰ ਤੇ ਰਸਦ ਭੇਜੀ। ਮਾਲਵੇ ਦੇ ਦੋ ਹੋਰ ਸ. ਬੰਤਾ ਸਿੰਘ ਤੇ ਸ. ਬਖਤਾ ਸਿੰਘ ਵੀ ਸ਼ਾਮਲ ਹੋਏ। ਦਿਨਾਂ ਵਿਚ ਹੀ ਇਹ ਦਲ ਹਜ਼ਾਰਾਂ ਦੀ ਗਿਣਤੀ ਵਿਚ ਹੋ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਭ ਤੋਂ ਪਹਿਲਾਂ ਸਿਹਰੀ ਖੰਡਾ ਜਿੱਤਿਆ। ਉਪਰੰਤ ਸੋਨੀਪਤ ਤੇ ਫਿਰ ਕੈਥਲ ਤੇ ਝਪਟਿਆ। ਇੱਥੇ ਦਿੱਲੀ ਨੂੰ ਜਾ ਰਹੇ ਸ਼ਾਹੀ ਖਜ਼ਾਨੇ ਤੇ ਸਿੱਖ ਫੌਜਾਂ ਨੇ ਕਬਜ਼ਾ ਕੀਤਾ। ਫਿਰ ਸਮਾਣੇ ਦੀ ਵਾਰੀ ਆਈ। ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੇ ਕਾਤਲ ਸਮਾਣੇ ਦੇ ਰਹਿਣ ਵਾਲੇ ਸਨ। ਇੱਥੇ ਪੂਰਾ ਘਮਸਾਨ ਮੱਚਿਆ। ੧੦ ਹਜ਼ਾਰ ਮੁਸਲਮਾਨ ਸਿੰਘਾਂ ਦੀਆਂ ਤੇਗਾਂ ਦੀ ਭੇਟ ਹੋਏ। ਭਾਈ ਫਤਹਿ ਸਿੰਘ ਨੂੰ ਸਮਾਣੇ ਦਾ ਗਵਰਨਰ ਥਾਪਿਆ ਗਿਆ। ਇਸ ਤੋਂ ਬਾਦ ਘੜਾਮ, ਠਸਕਾ, ਸ਼ਾਹਬਾਦ (ਮਾਰਕੰਡਾ) ਤੇ ਮੁਸਤਫਾਬਾਦ ਨੂੰ ਅਧੀਨ ਕੀਤਾ। ਮੁਸਤਫਾਬਾਦ ਦੀ ਲੜਾਈ ਵਿਚ ਦੋ ਤੋਪਾਂ ਖਾਲਸੇ ਦੇ ਹੱਥ ਆਈਆਂ। ਫਿਰ ਕਪੂਰੀ ਤੇ ਸਢੌਰੇ ਨੂੰ ਸੋਧਿਆ। ਮੁਖਲਿਸਗੜ੍ਹ ਦੇ ਕਿਲ੍ਹੇ ਨੂੰ ਜਿੱਤ ਕੇ ਉਸ ਦਾ ਨਾਂ 'ਲੋਹਗੜ੍ਹ' ਰੱਖਿਆ। ਉਪਰੰਤ ਅੰਬਾਲਾ, ਛੱਤ ਤੇ ਬਨੂੜ ਨੂੰ ਅਧੀਨ ਕੀਤਾ।

ਇਨ੍ਹਾਂ ਮੁੱਢਲੀਆਂ ਜਿੱਤਾਂ ਕਾਰਨ ਖਾਲਸਾ ਫੌਜਾਂ ਦੇ ਹੌਂਸਲੇ ਬਹੁਤ ਬੁਲੰਦ ਹੋ ਗਏ ਤੇ ਹੋਰ ਲੋਕਾਂ ਨੂੰ ਖਾਲਸੇ ਦੇ ਝੰਡੇ ਹੇਠ ਆਉਣ ਦੀ ਪ੍ਰੇਰਨਾ ਮਿਲੀ। ਅਸਲ ਵਿਚ ਇਹ ਜਿੱਤਾਂ ਆਉਣ ਵਾਲੀ ਸਰਹਿੰਦ ਦੀ ਵੱਡੀ ਮੁਹਿੰਮ ਦਾ ਆਧਾਰ ਬਣੀਆਂ।

ਸਰਹਿੰਦ ਦਾ ਸੂਬੇਦਾਰ, ਵਜ਼ੀਰ ਖਾਂ ਇਕ ਵੱਡਾ ਜੰਗਜੂ, ਜੰਗੀ ਚਾਲਾਂ ਨੂੰ ਸਮਝਣ ਵਾਲਾ ਤੇ ਕੁਸ਼ਲ ਪ੍ਰਬੰਧਕ ਸੀ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਲੋਹਾ ਲੈਣ ਲਈ ੪੮ ਤੋਪਾਂ, ੨੦੦ ਹਾਥੀ, ੧੦,੦੦੦ ਘੋੜ ਸਵਾਰ, ੫,੦੦੦ ਪਿਆਦਾ ਫੌਜ, ਅਣਗਿਣਤ ਬੰਦੂਕਾਂ, ਗੋਲੀ ਸਿੱਕਾ ਅਤੇ ਰਸਦ ਦੇ ਭੰਡਾਰ ਇਕੱਠੇ ਕੀਤੇ। ਉਸ ਪਾਸ ਸਰਹਿੰਦ ਨੂੰ ਬਚਾਉਣ ਲਈ ਹਿਸਾਰ ਤੋਂ ਲੈ ਕੇ ਗੁਜਰਾਤ ਤਕ ਦੇ ੫੦੦੦ ਗਾਜ਼ੀ ਪਹੁੰਚੇ ਹੋਏ ਸਨ। ਏਨਾ ਕੁਝ ਕੋਲ ਹੋਣ ਤੇ ਵੀ ਉਹ ਬਾਬਾ ਜੀ ਤੋਂ ਭੈਅ ਖਾ ਰਿਹਾ ਸੀ, ਰਾਤ ਨੂੰ ਸੁਪਨੇ ਵਿਚ ਬਾਬਾ ਬੰਦਾ ਸਿੰਘ ਉਸ ਨੂੰ ਮੁਸਕਰਾਉਂਦਾ ਦਿਖਾਈ ਦਿੰਦਾ ਤੇ ਉਹ ਚੀਖ ਉੱਠਦਾ 'ਬੰਦਾ ਆਇਆ, ਬੰਦਾ ਆਇਆ'।

ਇੱਧਰ ਬਾਬਾ ਬੰਦਾ ਸਿੰਘ ਬਹਾਦਰ ਕੋਲ ਸਿਰਫ ੬ ਤੋਪਾਂ, ਹੁਣ ਤਕ ਕੀਤੀਆਂ ਲੜਾਈਆਂ ਵਿੱਚੋਂ ਬਚੀ ਫੌਜ, ਮਾਝੇ ਤੇ ਦੁਆਬੇ ਦੇ ਮਰਜੀਵੜੇ ਸਿੰਘ ਜੋ ਇਸ ਧਰਮ ਯੁੱਧ ਲਈ ਜਾਨਾਂ ਤਲੀ 'ਤੇ ਟਿਕਾ ਕੇ ਆਏ ਸਨ, ੫੦੦੦ ਧਾੜਵੀ ਅਤੇ ਵਜ਼ੀਰ ਖਾਂ ਦੀ ਜੰਗੀ ਚਾਲ ਦੁਆਰਾ ਭੇਜੇ ਹੋਏ ਸੁੱਚਾ ਨੰਦ ਦੇ ਭਤੀਜੇ ਗੰਡਾ ਮੱਲ ਦੇ ੧,੦੦੦ ਘੋੜ ਸੁਆਰ (ਜੋ ਅਸਲ ਵਿਚ ਬਾਬਾ ਬੰਦਾ ਸਿੰਘ ਨੂੰ ਕਤਲ ਕਰਨ ਲਈ ਭੇਜੇ ਗਏ ਸਨ) ਅਤੇ ਸਭ ਤੋਂ ਵੱਧ ਉਸ ਦਾ ਹੌਂਸਲਾ ਬੁਲੰਦ ਰੱਖਣ ਲਈ ਉਸ ਦੀ ਪਿੱਠ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੱਥ ਸੀ। ਇਸ ਲੜਾਈ ਵਿਚ ਖਾਲਸੇ ਦੀ ਹੋਂਦ ਅਤੇ ਮੁਗ਼ਲਾਂ ਦੀ ਇੱਜ਼ਤ ਦਾ ਸਵਾਲ ਸੀ।

੧੨ ਮਈ, ੧੭੧੦ ਈ: ਨੂੰ 'ਚੱਪੜਚਿੜੀ' ਦੇ ਮੈਦਾਨ ਵਿਚ ਖਾਲਸਾ ਫੌਜਾਂ ਤੇ ਸ਼ਾਹੀ ਸੈਨਾ ਆਹਮੋਂ-ਸਾਹਮਣੇ ਸਨ। ਸਿੰਘਾਂ ਦੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦਾ 'ਅੱਲਾ-ਹੂ-ਅਕਬਰ' ਦੇ ਨਾਅਰਿਆਂ ਅਤੇ ਤੋਪਾਂ ਦੇ ਪਲੀਤਿਆਂ ਨੇ ਸਵਾਗਤ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਰਲੇ ਧਾੜਵੀ ਤੇ ਗੰਡਾ ਮੱਲ ਦੇ ਸਾਰੇ ਸਵਾਰ ਲੜਾਈ ਦੇ ਸ਼ੁਰੂ ਹੁੰਦਿਆਂ ਹੀ ਖਿਸਕ ਗਏ।

ਵੈਰੀ ਦੀਆਂ ੪ ਦਰਜਨ ਤੋਪਾਂ ਦਾ ਮੁਕਾਬਲਾ ਕਰਨਾ ਬੜਾ ਔਖਾ ਸੀ। ਇਸ ਲਈ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਬਾਬਾ ਜੀ ਦੀ ਹਦਾਇਤ ਅਨੁਸਾਰ ਮਰਜੀਵੜੇ ਸਿੰਘ ਦੁਸ਼ਮਣ ਦੀਆਂ ਤੋਪਾਂ 'ਤੇ ਟੁੱਟ ਕੇ ਪੈ ਗਏ ਤੇ ਤੋਪਾਂ ਖੋਹ ਲਈਆਂ। ਹੱਥੋ-ਹੱਥ ਲੜਾਈ ਦਾ ਦ੍ਰਿਸ਼ ਬੜਾ ਭਿਅੰਕਰ ਸੀ। ਖੰਡੇ ਨਾਲ ਖੰਡਾ ਖੜਕਿਆ। ਲੋਥਾਂ ਦੇ ਢੇਰ ਲੱਗ ਗਏ। ਹਰ ਪਾਸੇ ਖੂਨ ਹੀ ਖੂਨ ਦਿਖਾਈ ਦਿੰਦਾ ਸੀ। ਬਾਬਾ ਜੀ ਇੱਕ ਉੱਚੇ ਟਿੱਬੇ 'ਤੇ ਬੈਠ ਦੋਹਾਂ ਫੌਜਾਂ ਦਾ ਜਾਇਜ਼ਾ ਲੈ ਰਹੇ ਸਨ। ਵਜ਼ੀਰ ਖਾਂ ਨੇ ਸਿੰਘਾਂ ਉੱਪਰ ਕਾਬੂ ਪਾਉਣ ਲਈ ਆਪਣਾ ਹਾਥੀ ਅਗਲੀ ਪਾਲ ਵਿਚ ਲਿਆ ਗਾਜ਼ੀਆਂ ਨੂੰ

ਹੱਲਾਸ਼ੇਰੀ ਦਿੱਤੀ। ਇਹ ਤੱਕ ਕੇ ਸ. ਸੋਹਣ ਸਿੰਘ ਅਨੁਸਾਰ, 'ਬੰਦਾ ਉੱਠਿਆ ਜਿਵੇਂ ਭੁੱਖਾ ਸ਼ੇਰ ਆਪਣੀ ਗੁਫਾ ਵਿੱਚੋਂ ਨਿਕਲਿਆ ਹੋਵੇ ਅਤੇ ਬਿਜਲੀ ਵਾਂਗ ਵੈਰੀ ਦੀ ਸੈਨਾ ਤੇ ਟੁੱਟ ਪਿਆ। ਸਿੰਘਾਂ ਦੇ ਹੌਂਸਲੇ ਵਧ ਗਏ ਤੇ ਵੈਰੀਆਂ ਦੇ ਸਭ ਪਾਸੇ ਭੈਅ ਛਾ ਗਿਆ'।[੭]

ਵਜ਼ੀਰ ਖਾਂ, ਬਾਬਾ ਬਾਜ ਸਿੰਘ ਅਤੇ ਬਾਬਾ ਫਤਹਿ ਸਿੰਘ ਵਿਚਕਾਰ ਘਿਰ ਗਿਆ। ਬਾਬਾ ਫਤਹਿ ਸਿੰਘ ਨੇ ਫੁਰਤੀ ਨਾਲ ਘੋੜੇ ਤੇ ਚੜ੍ਹ ਕੇ ਤੇਗ ਨਾਲ ਵਜ਼ੀਰ ਖਾਂ ਦੀ ਬਾਂਹ ਕੱਟ ਦਿੱਤੀ। ਉਹ ਧਰਤੀ 'ਤੇ ਆ ਡਿੱਗਾ ਤੇ ਜ਼ਿੰਦਾ ਹੀ ਦਬੋਚ ਲਿਆ ਗਿਆ। ਵਜ਼ੀਰ ਖਾਂ ਦੇ ਹਾਥੀ ਤੋਂ ਡਿੱਗਦਿਆਂ ਹੀ ਮੁਗ਼ਲ ਫੌਜ ਲੜਾਈ ਦੇ ਮੈਦਾਨ ਵਿੱਚੋਂ ਭੱਜ ਉੱਠੀ। ਇਸ ਦੀ ਰੀਪੋਰਟ ਖਾਫੀ ਖਾਂ ਦੇ ਸ਼ਬਦਾਂ ਵਿਚ : 'ਧਨ-ਮਾਲ, ਘੋੜੇ,ਹਾਥੀ ਬੇਦੀਨਿਆਂ (ਸਿੱਖਾਂ) ਦੇ ਹੱਥ ਆਏ ਅਤੇ ਇਸਲਾਮੀ ਸੈਨਾ ਦਾ ਇੱਕ ਬੰਦਾ ਵੀ ਜਾਨ ਤੇ ਤਨ ਦੇ ਕਪੜਿਆ ਤੋਂ ਬਿਨਾਂ ਕੁਝ ਵੀ ਬਚਾ ਨਾ ਸਕਿਆ। ਵੱਡੀ ਗਿਣਤੀ ਵਿਚ ਪਿਆਦੇ ਤੇ ਘੋੜ-ਚੜ੍ਹੇ, ਕਾਫਰਾਂ ਦੀਆਂ ਤਲਵਾਰਾਂ ਦੇ ਸ਼ਿਕਾਰ ਬਣੇ, ਜਿਨ੍ਹਾਂ ਨੇ ਉਨ੍ਹਾਂ ਦਾ ਸਰਹਿੰਦ ਤਕ ਪਿੱਛਾ ਕੀਤਾ'।[੮]

ਸਰਹਿੰਦ ਫਤਿਹ ਹੋਣ 'ਤੇ ਜੈਕਾਰੇ ਗਜਾਏ ਗਏ ਤੇ ਨਗਾਰਾ ਵਜਾਇਆ ਗਿਆ। ਸ. ਕਰਮ ਸਿੰਘ ਦੀ ਕਮਾਨ ਹੇਠ ਇਕ ਤਕੜੇ ਜਥੇ ਨੇ ਸਰਹਿੰਦ ਸ਼ਹਿਰ ਨੂੰ ਘੇਰਾ ਪਾ ਲਿਆ ਤਾਂ ਕਿ ਕੋਈ ਅਮੀਰ, ਵਜ਼ੀਰ ਜਾਂ ਵਪਾਰੀ ਆਪਣਾ ਧਨ-ਮਾਲ ਲੈ ਕੇ ਭੱਜ ਨਾ ਜਾਏ। ਰਾਤ ਸਮੇਂ ਤੇ ਅਗਲੇ ਦਿਨ ਫੱਟੜ ਸੈਨਿਕਾਂ ਦੀ ਮਰ੍ਹਮ-ਪੱਟੀ ਕੀਤੀ ਗਈ ਤੇ ਸ਼ਹੀਦ ਸਿੰਘਾਂ ਦੇ ਸਸਕਾਰ ਕੀਤੇ ਗਏ। ੧੪ ਮਈ, ੧੭੧੦ ਈ: ਨੂੰ ਜੇਤੂ ਖਾਲਸਾ ਫੌਜ ਨੇ ਸਰਹਿੰਦ ਵਿਚ ਪ੍ਰਵੇਸ਼ ਕੀਤਾ। ਹਵੇਲੀਆਂ ਤੇ ਮਹੱਲਾਂ ਦੀ ਤਲਾਸ਼ੀ ਲਈ ਗਈ। ਤਿੰਨ ਦਿਨ ਸਰਹਿੰਦ ਨੂੰ ਸੋਧਿਆ ਗਿਆ। ਡਾ. ਗੰਡਾ ਸਿੰਘ ਅਨੁਸਾਰ 'ਬੰਦਾ ਸਿੰਘ ਬਹਾਦਰ ਦੇ ਹੱਥ ਆਏ ਲੁੱਟ ਦੇ ਮਾਲ ਦਾ ਅੰਦਾਜ਼ਾ ਦੋ ਕਰੋੜ ਰੁਪੈ ਹੋਵੇਗਾ'।[੯]

ਸ. ਕਰਮ ਸਿੰਘ ਦੇ ਕਥਨ ਮੁਤਾਬਿਕ ਵਜ਼ੀਰ ਖਾਂ ਦੀਆਂ ਲੱਤਾਂ ਨੂੰ ਰੱਸਾ ਪਾ ਕੇ ਘੋੜੇ ਪਿੱਛੇ ਬੰਨ੍ਹ ਕੇ ਸਰਹਿੰਦ ਦੀਆਂ ਗਲੀਆਂ ਵਿਚ ਘਸੀਟਿਆ ਗਿਆ ਅਤੇ ਉਸ ਦੀ ਲਾਸ਼ ਇਕ ਦਰੱਖਤ ਨਾਲ ਲਟਕਾ ਕੇ ਇੱਲਾਂ - ਚੀਲ੍ਹਾਂ ਦੀ ਦਾਅਵਤ ਲਈ ਛੱਡ ਦਿੱਤੀ ਗਈ'।[੧੦]

ਮੈਕਾਲਿਫ ਅਨੁਸਾਰ 'ਸੁੱਚਾ ਨੰਦ ਵਜ਼ੀਰ ਦੇ ਨੱਕ ਵਿਚ ਨਕੇਲ ਪਾ ਕੇ ਉਸ ਪਾਸੋਂ ਦਰ-ਦਰ ਤੇ ਭੀਖ ਮੰਗਵਾਈ ਗਈ ਤੇ ਉਹ ਲੋਕਾਂ ਕੋਲੋਂ ਸਿਰ 'ਤੇ ਜੁੱਤੀਆਂ ਖਾਂਦਾ-ਖਾਂਦਾ ਮਰ ਗਿਆ'।[੧੧]

੧੭ ਮਈ, ੧੭੧੦ ਈ: ਨੂੰ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਵਾਲੇ ਸਥਾਨ 'ਤੇ ਖਾਲਸਾ ਫੌਜ ਅਤੇ ਇਲਾਕੇ ਦੀਆਂ ਸੰਗਤਾਂ ਦੇ ਇਕ ਵੱਡੇ ਇਤਿਹਾਸਿਕ ਇਕੱਠ ਵਿਚ ਸਰਹਿੰਦ ਫਤਿਹ ਲਈ ਅਕਾਲ ਪੁਰਖ ਦਾ ਧੰਨਵਾਦ ਕੀਤਾ ਗਿਆ ਅਤੇ 'ਇਸ

ਵੱਡੇ ਇਕੱਠ ਵਿਚ 'ਸਿੱਖ ਰਾਜ ਦੀ ਸਥਾਪਨਾ' ਦਾ ਐਲਾਨ ਕੀਤਾ ਗਿਆ'।[੧੨] ਬਾਬਾ ਬੰਦਾ ਸਿੰਘ ਬਹਾਦਰ ਨੇ ਕੌਮੀ ਨੇਤਾ ਦੀ ਜ਼ਿੰਮੇਵਾਰੀ ਸੰਭਾਲੀ, ਬਾਬਾ ਬਾਜ ਸਿੰਘ ਨੂੰ ਸਰਹਿੰਦ ਦਾ ਗਵਰਨਰ ਥਾਪਿਆ ਗਿਆ ਅਤੇ ਸਰਹਿੰਦ ਦੇ ੨੮ ਪਰਗਣਿਆਂ ਦੇ ਮੁਖੀ ਸਿੱਖ ਤੇ ਹਿੰਦੂ ਲਾਏ ਗਏ।

ਕੁਝ ਦਿਨ ਸਰਹਿੰਦ ਦਾ ਪ੍ਰਬੰਧਕੀ ਕੰਮ ਕਾਜ ਦੇਖਣ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਘੁੜਾਨੀ (ਪਾਇਲ) ਤੋਂ ਹੋ ਕੇ ਮਲੇਰਕੋਟਲੇ ਗਿਆ, ਜਿੱਥੇ ਉੱਥੋਂ ਦੇ ਨਵਾਬ ਨੇ ਇੱਕ ਸਿੱਖ ਬੀਬੀ ਅਨੂਪ ਕੌਰ ਨੂੰ ਕਬਰ ਵਿਚ ਦਫਨਾ ਦਿੱਤਾ ਸੀ। ਬਾਬਾ ਜੀ ਨੇ ਉਸ ਬੀਬੀ ਦੀ ਲਾਸ਼ ਨੂੰ ਕਬਰ ਵਿੱਚੋਂ ਕੱਢ ਕੇ ਸਿੱਖ ਮਰਯਾਦਾ ਅਨੁਸਾਰ ਸਸਕਾਰ ਕੀਤਾ ਅਤੇ ਨਵਾਬ ਵੱਲੋਂ ਖਿਮਾ ਮੰਗਣ ਤੇ ਉਸ ਪਾਸੋਂ ੧੦ ਹਜ਼ਾਰ ਰੁਪਏ ਨਜ਼ਰਾਨਾ ਵਸੂਲ ਕੀਤਾ। ਉਪਰੰਤ ਉਹ ਰਾਏਕੋਟ ਦੇ ਨਵਾਬ ਪਾਸੋਂ ੫ ਹਜ਼ਾਰ ਨਜ਼ਰਾਨਾ ਤੇ ਕੁਝ ਘੋੜੇ ਲੈ ਕੇ ਸਰਹਿੰਦ ਮੁੜ ਆਇਆ। ਇਸ ਤਰ੍ਹਾਂ 'ਥੋੜੇ ਹੀ ਦਿਨਾਂ ਵਿਚ ਸਢੌਰੇ ਤੋਂ ਰਾਏਕੋਟ ਤੇ ਮਾਛੀਵਾੜਾ, ਲੁਧਿਆਣਾ ਤੋਂ ਕਰਨਾਲ ਦੀ ਦੱਖਣੀ ਹੱਦ ਤਕ ਸਾਰਾ ਇਲਾਕਾ ਸਿੰਘਾਂ ਦੇ ਅਧੀਨ ਹੋ ਗਿਆ'।[੧੩]

ਸਰਹਿੰਦ ਸ਼ਾਹਰਾਹ (ਜੀ.ਟੀ.ਰੋਡ) ਤੇ ਸਥਿਤ ਹੋਣ ਕਾਰਨ ਸੈਨਿਕ ਦ੍ਰਿਸ਼ਟੀਕੋਣ ਤੋਂ ਸੁਰੱਖਿਅਤ ਨਹੀਂ ਸੀ। ਇਸ ਲਈ 'ਲੋਹਗੜ੍ਹ ਨੂੰ ਸਿੱਖ ਰਾਜ ਦੀ ਰਾਜਧਾਨੀ ਬਣਾਇਆ ਗਿਆ।... ਇਸ ਕਿਲ੍ਹੇ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਸਾਰਾ ਖਜ਼ਾਨਾ ਤੇ ਜੰਗੀ ਸਾਮਾਨ ਇਕੱਠਾ ਕਰ ਕੇ ਭਵਿੱਖ ਦੀਆਂ ਮੁਹਿੰਮਾਂ ਦਾ ਆਧਾਰ ਬਣਾਇਆ'।[੧੪]

ਬਾਬਾ ਬੰਦਾ ਸਿੰਘ ਬਹਾਦਰ ਨੇ 'ਸਿੱਖ ਰਾਜ ਦਾ ਸਿੱਕਾ' ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ 'ਤੇ ਜਾਰੀ ਕੀਤਾ ਤੇ ਫੁਰਮਾਨ ਜਾਰੀ ਕਰਨ ਲਈ 'ਸਰਕਾਰੀ ਮੋਹਰ' ਵੀ ਗੁਰੂਆਂ ਦੇ ਨਾਂ 'ਤੇ ਹੀ ਬਣਵਾਈ'[੧੫] :

ਸਿੱਕੇ ਦੇ ਇੱਕ ਪਾਸੇ ਫਾਰਸੀ ਵਿਚ ਉਕਰਿਆ ਹੋਇਆ ਸੀ :

'ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਦ ਅਸਤ
ਫ਼ਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ, ਫ਼ਜ਼ਲਿ ਸੱਚਾ ਸਾਹਿਬ ਅਸਤ'

ਸਿੱਕੇ ਦੇ ਦੂਜੇ ਪਾਸੇ :

'ਜ਼ਰਬ ਬ-ਅਮਾਨੁ-ਦਹਿਰ, ਮੁਸੱਵਰਤ ਸ਼ਹਿਰ,
ਜ਼ੀਨਤੁ-ਤਖ਼ਤ, ਮੁਬਾਰਕ ਬਖ਼ਤ'।

ਭਾਵ - ਜਾਰੀ ਹੋਇਆ ਸੰਸਾਰ ਦੇ ਸ਼ਾਂਤੀ-ਅਸਥਾਨ, ਸ਼ਹਿਰਾਂ ਦੀ ਮੂਰਤੀ, ਧੰਨਭਾਗੀ ਰਾਜਧਾਨੀ ਤੋਂ।

ਖਾਲਸਾ ਰਾਜ ਦੀ ਪਹਿਲੀ ਸਰਕਾਰੀ ਮੋਹਰ ਦੀ ਇਬਾਰਤ :

'ਦੇਗੋ ਤੇਗ਼ੋ ਫ਼ਤਿਹ ਓ ਨੁਸਰਤਿ ਬੇ-ਦਿਰੰਗ,

ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ'

ਭਾਵ- ਦੇਗ, ਤੇਗ ਜਿੱਤ ਤੇ ਸੇਵਾ ਨਿਰਾਲੰਬ ਸ੍ਰੀ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੋਂ ਪਾਈ।

ਪੰਜਾਬ ਦੀ ਬਹੁਤੀ ਵੱਸੋਂ ਖੇਤੀਬਾੜੀ ਦਾ ਧੰਦਾ ਕਰਦੀ ਸੀ, ਪਰ ਇੱਥੇ ਜ਼ਿਮੀਂਦਾਰਾ-ਪ੍ਰਣਾਲੀ ਪ੍ਰਚਲਿਤ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਿਮੀਂਦਾਰਾ-ਪ੍ਰਣਾਲੀ ਖਤਮ ਕਰ ਕੇ ਮਾਲਕੀ ਦੇ ਹੱਕ ਵਾਹੀਕਾਰਾਂ ਨੂੰ ਦਿੱਤੇ। ਸ. ਗੁਰਦੇਵ ਸਿੰਘ ਅਨੁਸਾਰ 'ਕਿਸਾਨਾਂ ਨੂੰ ਜ਼ਮੀਨ ਦੀ ਮਾਲਕੀ ਦੇਣ ਦਾ ਸਿਹਰਾ ਬਾਬਾ ਜੀ ਦੇ ਸਿਰ 'ਤੇ ਹੈ। ਆਰਥਿਕ ਖੇਤਰ ਵਿਚ ਉਨ੍ਹਾਂ ਦੀ ਇਹ ਦੇਣ ਉੱਘੀ ਹੈ, ਜਿਸ ਦੀ ਛਾਪ ਅੱਜ ਵੀ ਪੰਜਾਬ ਦੀ ਆਰਥਿਕਤਾ ਉੱਤੇ ਲੱਗੀ ਦਿੱਸਦੀ ਹੈ'।[੧੬]

ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਦੇ ਪ੍ਰਭਾਵ ਕਾਰਨ ਬਹੁਤ ਸਾਰੇ ਗੈਰ-ਸਿੱਖਾਂ ਨੇ ਸਿੱਖ ਧਰਮ ਗ੍ਰਹਿਣ ਕਰ ਲਿਆ। ਜਮਨਾ ਨਗਰ ਪਾਰ ਦੇਵਬੰਦ ਪ੍ਰਗਣੇ ਦੇ ਬਹੁਤੇ ਲੋਕ ਸਿੱਖ ਬਣ ਗਏ ਤਾਂ ਉੱਥੋਂ ਦੇ ਮੁਗ਼ਲ ਫੌਜਦਾਰ ਨੇ ਉਨ੍ਹਾਂ ਨੂੰ ਤਸੀਹੇ ਦੇਣੇ ਅਰੰਭ ਦਿੱਤੇ। ਬਾਬਾ ਜੀ ਆਪ ਉਸ ਨੂੰ ਸੋਧਨ ਲਈ ਪਹੁੰਚੇ। ਰਸਤੇ ਦਾ ਬਹੁਤਾ ਇਲਾਕਾ ਬਿਨਾਂ ਮੁਕਾਬਲੇ ਹੀ ਅਧੀਨ ਹੋ ਗਿਆ ਤੇ ਕਾਫੀ ਧਨ-ਮਾਲ ਬਾਬਾ ਜੀ ਦੇ ਹੱਥ ਆਇਆ। ਆਖੀਰ ਜਲਾਲਾਬਾਦ ਨੂੰ ਘੇਰਾ ਪਾਇਆ ਗਿਆ, ਪਰ ਸ਼ਹਿਰ ਉਚਾਈ ਉੱਤੇ ਹੋਣ ਕਰ ਕੇ ਅਤੇ ਬਾਰਸ਼ ਦਾ ਮੌਸਮ ਅਰੰਭ ਹੋਣ ਕਾਰਨ ਬਾਬਾ ਜੀ ਨੇ ਵਾਪਸ ਮੁੜਦਿਆਂ ਕਰਨਾਲ ਫਤਿਹ ਕੀਤਾ।

ਹੁਣ ਕੁਝ ਸਮੇਂ ਲਈ ਬਾਬਾ ਜੀ ਨੇ ਭਗਤੀ ਕਰਨ ਲਈ ਪਹਾੜਾਂ ਵਿਚ ਚਲੇ ਗਏ। ਦੱਖਣ ਤੋਂ ਵਾਪਸੀ 'ਤੇ ਬਾਦਸ਼ਾਹ ਬਹਾਦਰ ਸ਼ਾਹ ਨੇ ਦਿੱਲੀ ਦੇ ਗਵਰਨਰ ਨਾਲ ਫੌਜਾਂ ਚੜ੍ਹਾ ਕੇ ਤ੍ਰਾਵੜੀ, ਥਾਨੇਸਰ, ਸ਼ਾਹਬਾਦ ਤੇ ਸਰਹਿੰਦ ਵਾਪਿਸ ਲੈ ਲਏ। ਖੁਣਸ ਖਾ ਕੇ ਬਾਬਾ ਬੰਦਾ ਸਿੰਘ ਬਹਾਦਰ ਪਹਾੜ 'ਚੋਂ ਉਤਰਿਆ, ਸ਼ਾਹਬਾਦ ਦੀ ਲਹੂ ਡੋਲ੍ਹਵੀਂ ਲੜਾਈ ਹੋਈ, ਜਿਸ ਵਿਚ ਸ਼ਾਹੀ ਸੈਨਾ ਮੂੰਹ ਦੀ ਖਾ ਕੇ ਭੱਜ ਗਈ। ਇੱਥੇ ਕਿਲ੍ਹੇ ਦਾ ਨਾਂ ਬਾਬਾ ਬੰਦਾ ਸਿੰਘ ਬਹਾਦਰ ਨੇ 'ਮਸਤ ਗੜ੍ਹ' ਰੱਖਿਆ।

ਇਸ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਲੋਹਗੜ੍ਹ ਵਿਚ ਗਿਆ ਜਿੱਥੇ ਉਸ ਨੂੰ ਬਾਦਸ਼ਾਹ ਦੀ ਸਿੱਧੀ ਕਮਾਨ ਹੇਠ ਤਿੰਨ ਪਾਸਿਆਂ ਤੋਂ ਘੇਰ ਲਿਆ ਗਿਆ। ਸਿੰਘ ਸਿਰ ਧੜ ਦੀ ਬਾਜੀ ਲਾ ਕੇ ਲੜੇ, ਪਰ ਸਾਧਨਾਂ ਦੀ ਘਾਟ ਕਾਰਨ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਬਚੇ ਸਾਥੀਆਂ ਸਮੇਤ ਕਿਲ੍ਹੇ ਵਿੱਚੋਂ ਨਿਕਲ ਕੇ ਪਹਾੜ ਵੱਲ ਨਿਕਲ ਗਿਆ।

ਉਪਰੰਤ ਉਸ ਨੇ ਸਿੱਖ ਫੌਜਾਂ ਇਕੱਠੀਆਂ ਕਰ ਕੇ ਪਹਾੜੀ ਰਾਜਿਆਂ ਨੂੰ ਸੋਧਿਆ। ਚੰਬੇ ਦੇ ਰਾਜੇ ਉਦੈ ਸਿੰਘ ਨੇ ਉਸ ਦੀ ਰਾਜ ਘਰਾਣੇ ਵਿਚ ਸ਼ਾਦੀ ਕਰਵਾ ਦਿੱਤੀ। ਇਸੇ ਤਰ੍ਹਾਂ ਉਸ ਨੇ ਜੰਮੂ ਦੇ ਮੁਗ਼ਲ ਫੌਜਦਾਰ ਨੂੰ ਹਰਾਇਆ। ਇੱਥੇ ਹੀ ਵਜ਼ੀਰਾਬਾਦ ਦੇ ਇੱਕ ਖੱਤਰੀ ਦੇ ਜ਼ੋਰ ਦੇਣ 'ਤੇ ਬਾਬਾ ਬੰਦਾ ਸਿੰਘ ਬਹਾਦਰ ਦਾ ਦੂਜਾ

ਵਿਆਹ ਹੋਇਆ'।[੧੭]

ਕੁਝ ਸਮੇਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਜੰਮੂ ਦੇ ਫੌਜਦਾਰ ਨੂੰ ਮਾਰ ਮੁਕਾਇਆ। ਮੁਗ਼ਲ ਸੈਨਾ ਨੇ ਉਸ ਨੂੰ ਫਿਰ ਤਿੰਨਾਂ ਪਾਸਿਆਂ ਤੋਂ ਘੇਰ ਲਿਆ, ਪਰ ਉਹ ਹੱਥ ਨਾ ਆਇਆ।

੧੬ ਫਰਵਰੀ, ੧੭੧੨ ਈ: ਨੂੰ ਬਾਦਸ਼ਾਹ ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਤਖ਼ਤ ਲਈ ਖਾਨਾਜੰਗੀ ਹੋਈ ਤੇ ਆਖੀਰ ੧ ਜਨਵਰੀ, ੧੭੧੩ ਈ: ਨੂੰ ਫਰੁੱਖਸੀਅਰ ਨੇ ਬਾਦਸ਼ਾਹ ਬਣਦੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫਤਾਰ ਕਰਨ ਦੇ ਹੁਕਮ ਜਾਰੀ ਕਰ ਦਿੱਤੇ। ਮੁਗ਼ਲ-ਖਾਨਾਜੰਗੀ ਦਾ ਲਾਭ ਉਠਾ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰਦਾਸਪੁਰ ਦੇ ਕਿਲ੍ਹੇ 'ਤੇ ਕਬਜ਼ਾ ਕਰ ਕੇ ਉਸ ਦੀ ਮੁਰੰਮਤ ਕਰਵਾਈ ਅਤੇ ਗੋਲੀ-ਸਿੱਕਾ ਤੇ ਰਸਦ ਇਕੱਠੀ ਕੀਤੀ।

ਫਰੁੱਖਸੀਅਰ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਫੈਸਲਾਕੁਨ ਲੜਾਈ ਕਰਨ ਦਾ ਫੈਸਲਾ ਕੀਤਾ। ਲਾਹੌਰ ਦੇ ਗਵਰਨਰ ਅਬਦੁੱਸਮੱਦ ਖਾਂ, ਕਸ਼ਮੀਰ ਦੇ ਗਵਰਨਰ ਜ਼ਬਰਦਸਤ ਖਾਂ, ਪੰਜਾਬ ਦੇ ਸਾਰੇ ਫੌਜਦਾਰਾਂ ਤੇ ਜਾਗੀਰਦਾਰਾਂ ਅਤੇ ਕਟੋਚ ਤੇ ਜਸਰੌਤੇ ਦੇ ਰਾਜਿਆਂ ਦੀਆਂ ਫੌਜਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਪਿੱਛਾ ਕੀਤਾ। ਫਰੁੱਖਸੀਅਰ ਨੇ ਵੀ ਦਿੱਲੀ ਤੋਂ ੨੦ ਹਜ਼ਾਰ ਫੌਜ ਭੇਜੀ। ਕਲਾਨੌਰ ਦੇ ਨੇੜੇ ਬਾਬਾ ਬੰਦਾ ਸਿੰਘ ਬਹਾਦਰ ਨੇ ਸ਼ਾਹੀ ਸੈਨਾ ਦਾ ਕਾਫੀ ਨੁਕਸਾਨ ਕੀਤਾ, ਪਰ ਉਹ ਗੁਰਦਾਸਪੁਰ ਦੇ ਕਿਲ੍ਹੇ ਤਕ ਨਾ ਪਹੁੰਚ ਸਕਿਆ। ਉਸ ਨੂੰ ਗੁਰਦਾਸ ਨੰਗਲ ਦੇ ਦੁਨੀ ਚੰਦ ਦੀ ਹਵੇਲੀ ਵਿਚ ਸ਼ਰਨ ਲੈਣੀ ਪਈ। ਸ਼ਾਹੀ ਸੈਨਾ ਨੇ ਖਾਲਸਾ ਫੌਜਾਂ ਨੂੰ ਚਹੁੰਆਂ ਪਾਸਿਆਂ ਤੋਂ ਘੇਰ ਕੇ ਸਖਤ ਨਾਕਾਬੰਦੀ ਕਰ ਦਿੱਤੀ ਅਤੇ ਰਸਦ ਪਾਣੀ ਦੀ ਸਪਲਾਈ ਕੱਟ ਦਿੱਤੀ। ਇਸ ਬਾਰੇ ਖਾਫੀ ਖਾਂ ਦੀ ਰੀਪੋਰਟ ਵਾਚਨ ਯੋਗ ਹੈ :

'ਕਾਫਰਾਂ (ਸਿੰਘਾਂ) ਨੇ ਕਈ ਮੌਕਿਆਂ ਤੇ ਸਰਬੋਤਮ ਬਹਾਦਰੀ ਅਤੇ ਜੁਰੱਅਤ ਦਾ ਵਿਖਾਵਾ ਕੀਤਾ ਅਤੇ ਸ਼ਾਹੀ ਸੈਨਾ ਉਪਰ ਰਾਤਲ ਹਮਲੇ ਵੀ ਕੀਤੇ। ਘੇਰਾ ਲੰਮਾ ਸਮਾਂ ਜਾਰੀ ਰਿਹਾ। ਦੁਸ਼ਮਣ ਨੇ ਬੜੇ ਹੌਂਸਲੇ ਤੇ ਹੀਏ ਦਾ ਵਿਖਾਵਾ ਕੀਤਾ। ਉਨ੍ਹਾਂ ਬਹੁਤ ਵਾਰ ਦੁਸ਼ਮਣਾਂ ਦੇ ਮੋਰਚਿਆਂ ਉੱਤੇ ਹਮਲੇ ਕੀਤੇ ਅਤੇ ਕਈ ਘੇਰਾ ਪਾਉਣ ਵਾਲਿਆਂ ਨੂੰ ਮਾਰਿਆ'।[੧੮]

ਸਖਤ ਨਾਕਾਬੰਦੀ ਕਾਰਨ ਸਿੰਘਾਂ ਕੋਲ ਜੰਗੀ ਸਮਾਨ ਅਤੇ ਰਸਦ ਖਤਮ ਹੋ ਗਈ। ਉਨ੍ਹਾਂ ਭੋਜਨ ਲਈ ਆਪਣੇ ਘੋੜਿਆਂ ਨੂੰ ਮਾਰ ਦਿੱਤਾ। ਉਨ੍ਹਾਂ ਹੌਂਸਲਾ ਨਾ ਹਾਰਿਆ ਤੇ ਲੰਮੇ ਸਮੇਂ ਤਕ ਵੈਰੀ ਦਾ ਮੁਕਾਬਲਾ ਕਰਦੇ ਰਹੇ। ਕੰਵਰ ਖਾਂ ਸਿੰਘਾਂ ਦੇ ਇਸ ਬੇਮਿਸਾਲ ਹੌਂਸਲੇ ਦੀ ਦਾਦ ਦਿੰਦਾ ਹੈ-'ਇਸ ਸਭ ਕੁਝ ਦੇ ਬਾਵਜੂਦ ਸਿੱਖ ਤੇ ਉਨ੍ਹਾਂ ਦਾ ਮੁਖੀਆ ਸਾਰੀ ਸੈਨਿਕ ਸ਼ਕਤੀ ਦੇ ਸਾਹਮਣੇ, ਜੋ ਕਿ ਮਹਾਨ ਮੁਗ਼ਲ ਸਾਮਰਾਜ ਨੇ ਇਕੱਠੀ ਕਰ ਕੇ ਉਨ੍ਹਾਂ ਵਿਰੁੱਧ ਲਾਈ, ਅੱਠ ਮਹੀਨੇ ਤਕ ਡਟੇ ਰਹੇ'।[੧੯]

ਅਖੀਰ ਇਕ ਸਮਾਂ ਅਜਿਹਾ ਵੀ ਆਇਆ ਜਦੋਂ, ਗੋਕਲ ਚੰਦ ਨਾਰੰਗ ਦੇ ਕਥਨ ਅਨੁਸਾਰ: 'ਬਾਬਾ ਬੰਦਾ ਸਿੰਘ ਬਹਾਦਰ ਦੇ ਬਹੁਤ ਸਾਰੇ ਸਾਥੀ ਭੋਖੜੇ ਹੱਥੋਂ ਲੜਦੇ-ਲੜਦੇ ਡਿੱਗ ਪਏ ਤੇ ਵੈਰੀ ਦੇ ਹੱਥ ਆ ਗਏ'।[੨੦] ਹੁਣ ਬਾਬਾ ਬੰਦਾ ਸਿੰਘ ਬਹਾਦਰ ਇਕੱਲਾ ਰਹਿ ਗਿਆ। ਫਿਰ ਵੀ ਉਸ ਦੇ ਨੇੜੇ ਢੁੱਕਣ ਦੀ ਕਿਸੇ ਵੀ ਵਿਰੋਧੀ ਸੈਨਿਕ ਜਾਂ ਜਰਨੈਲ ਦੀ ਹਿੰਮਤ ਨਹੀਂ ਸੀ ਪੈਂਦੀ। ਸ. ਖਜ਼ਾਨ ਸਿੰਘ ਮੁਤਾਬਿਕ 'ਦੋ ਮੀਲ ਦੇ ਅਰਧ ਵਿਆਸ ਦੇ ਘੇਰੇ ਵਿਚ ਇੰਝ ਲੱਗਦਾ ਸੀ ਜਿਵੇਂ ਸ਼ੇਰ ਭੇਡਾਂ ਵਿਚ ਘੁੰਮ ਰਿਹਾ ਹੋਵੇ। ੫੯ ਸੈਨਿਕਾਂ ਨੂੰ ਤਲਵਾਰ ਦੀ ਭੇਂਟ ਚੜ੍ਹਾ ਕੇ ਉਹ ਪਕੜਿਆ ਜਾ ਸਕਿਆ'।[੨੧]

ਬਾਬਾ ਬੰਦਾ ਸਿੰਘ ਬਹਾਦਰ ਦੇ ਗਲ ਵਿਚ ਚੱਕਰ, ਪੈਰਾਂ ਵਿਚ ਬੇੜੀਆਂ, ਜ਼ੰਜੀਰਾਂ ਨਾਲ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਪਾਇਆ ਗਿਆ, ਜਿਸ ਦੇ ਚਾਰੇ ਪਾਸੇ ਸੰਗਲ ਬੰਨ੍ਹੇ ਗਏ। ਦੋ ਹਥਿਆਰਬੰਦ ਸੈਨਿਕ ਉਸ ਦੇ ਨਾਲ ਹਾਥੀ ਦੇ ਦੋਵਾਂ ਪਾਸਿਆਂ ਨਾਲ ਬੰਨ੍ਹੇ ਗਏ। ੩੦੦੦ ਸਿੰਘਾਂ ਦੇ ਸਿਰ ਨੇਜ਼ਿਆਂ ਉੱਪਰ ਟੰਗ ਕੇ, ੨੦੦ ਜੀਉਂਦੇ ਸਿੱਖਾਂ ਨੂੰ ਜ਼ੰਜੀਰਾਂ ਮਾਰ ਕੇ ਲਾਹੌਰ ਲਿਜਾ ਕੇ ਜਲੂਸ ਕੱਢਿਆ ਗਿਆ। ੫੪੦ ਹੋਰ ਨਿਰਦੋਸ਼ੇ ਸਿੱਖਾਂ ਨੂੰ ਫੜ ਕੇ ਸਭ ਨੂੰ ਲਾਹੌਰ ਤੋਂ ਦਿੱਲੀ ਲਿਜਾ ਕੇ ਜਲੂਸ ਕੱਢਿਆ ਗਿਆ। ਕੈਦੀ ਸਿੱਖਾਂ ਨੂੰ ਅਪਮਾਨਿਤ ਕਰਨ ਲਈ ਉਨ੍ਹਾਂ ਦੇ ਸਿਰਾਂ 'ਤੇ ਭੇਡ ਦੀ ਖੱਲ ਦੀਆਂ ਟੋਪੀਆਂ ਪਹਿਨਾਈਆਂ ਗਈਆਂ। ਬਾਬਾ ਬੰਦਾ ਸਿੰਘ ਬਹਾਦਰ ਦੇ ਸਿਰ 'ਤੇ ਤਿੱਲੇ ਜੜੀ ਲਾਲ ਪਗੜੀ ਤੇ ਤਿੱਲੇ ਦੀ ਕਢਾਈ ਵਾਲੇ ਕੱਪੜੇ ਸਨ।

੫ ਮਾਰਚ, ੧੭੧੬ ਈ: ਤੋਂ ੭ ਦਿਨ ਹਰ ਰੋਜ਼ ੧੦੦ ਸਿੰਘਾਂ ਨੂੰ ਕੋਤਵਾਲੀ ਦੇ ਸਾਹਮਣੇ ਕਤਲ ਕੀਤਾ ਜਾਣ ਲੱਗਾ, ਪਰ ਕੋਈ ਵੀ ਆਪਣਾ ਧਰਮ ਛੱਡਣ ਨੂੰ ਤਿਆਰ ਨਾ ਹੋਇਆ। ਮੈਕਾਲਿਫ ਅਨੁਸਾਰ : 'ਸਿੱਖ ਮੌਤ ਪ੍ਰਾਪਤ ਕਰਨ ਲਈ ਇਕ-ਦੂਜੇ ਤੋਂ ਅੱਗੇ ਹੁੰਦੇ'।[੨੨]

੯ ਜੂਨ, ੧੭੧੦ ਈ: ਨੂੰ ਇਸ ਸ਼ਹੀਦੀ ਕਾਂਡ ਦਾ ਆਖਰੀ ਦਿਨ ਚੜ੍ਹਿਆ। ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਾਥੀਆਂ ਨੂੰ ਜਲੂਸ ਦੀ ਸ਼ਕਲ ਵਿਚ ਮਹਿਰੌਲੀ ਲਿਜਾਇਆ ਗਿਆ। ਖਵਾਜਾ ਬਖਤਿਆਰ ਕਾਕੀ ਦੇ ਮਕਬਰੇ ਕੋਲ ਪਹਿਲਾਂ ਉਸ ਦੇ ੨੬ ਮੁਖੀ ਸਾਥੀਆਂ - ਬਾਬਾ ਬਿਨੋਦ ਸਿੰਘ, ਬਾਬਾ ਬਾਜ ਸਿੰਘ, ਬਾਬਾ ਫਤਹਿ ਸਿੰਘ ਅਤੇ ਬਾਬਾ ਆਲੀ ਸਿੰਘ ਆਦਿ ਨੂੰ ਸ਼ਹੀਦ ਕੀਤਾ ਗਿਆ। ਫਿਰ ਬਾਬਾ ਬੰਦਾ ਸਿੰਘ ਬਹਾਦਰ ਦੇ ੪ ਸਾਲਾ ਪੁੱਤਰ ਅਜੈ ਸਿੰਘ ਦਾ ਕਲੇਜਾ ਕੱਢ ਕੇ ਉਸ ਦੇ ਮੂੰਹ ਵਿਚ ਤੁੰਨਿਆ ਗਿਆ, ਪਰ ਉਹ ਅਡੋਲ ਤੇ ਸ਼ਾਂਤ ਬੈਠਾ ਰਿਹਾ। ਆਖੀਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ 'ਇਸਲਾਮ' ਜਾਂ 'ਮੌਤ' ਦੀ ਪੇਸ਼ਕਸ਼ ਕੀਤੀ ਗਈ। ਇਸਲਾਮ ਨੂੰ ਠੁਕਰਾਉਣ ਤੇ, ਡਾ. ਗੰਡਾ ਸਿੰਘ ਅਨੁਸਾਰ, ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਲਈ ਫਰੁੱਖਸੀਅਰ ਬਾਦਸ਼ਾਹ ਦੇ ਹੁਕਮ ਦਾ ਪਾਲਣ ਕੀਤਾ ਗਿਆ :

'ਪਹਿਲਾਂ ਬੁੱਚੜ ਨੇ ਛੁਰੇ ਦੀ ਨੋਕ ਨਾਲ ਉਸ ਦੀ ਸੱਜੀ ਅੱਖ ਕੱਢੀ, ਫਿਰ ਖੱਬੀ।

ਉਸ ਤੋਂ ਬਾਅਦ ਉਸ ਦਾ ਖੱਬਾ ਪੈਰ ਕੱਟਿਆ, ਫਿਰ ਉਸ ਦੇ ਦੋਵੇਂ ਹੱਥ ਸਰੀਰ ਤੋਂ ਅਲੱਗ ਕੀਤੇ ਗਏ। ਤਦ ਭੱਖਦੀਆਂ ਸਲਾਖਾਂ ਨਾਲ ਉਸ ਦਾ ਮਾਸ ਟੋਟੇ-ਟੋਟੇ ਕੀਤਾ ਗਿਆ ਅਤੇ ਅੰਤ ਵਿਚ ਸਿਰ ਲਾਹਿਆ ਗਿਆ ਅਤੇ ਉਸ ਦਾ ਅੰਗ-ਅੰਗ ਕੱਟ ਦਿੱਤਾ ਗਿਆ'।[੨੩]

ਅਲਫਿੰਸਟਨ ਅਨੁਸਾਰ : 'ਅਤਿਆਚਾਰ ਦੌਰਾਨ ਬਾਬਾ ਬੰਦਾ ਸਿੰਘ ਬਹਾਦਰ ਨੇ ਬੇਮਿਸਾਲ ਸ਼ਾਂਤੀ ਵਿਖਾਈ ਅਤੇ ਉਹ ਅਡੋਲ ਹੀ ਸ਼ਹੀਦ ਹੋ ਗਿਆ, ਇਸ ਗੱਲ ਵਿਚ ਸ਼ਾਨ ਮਹਿਸੂਸ ਕਰਦਿਆਂ ਕਿ ਪਰਮਾਤਮਾ ਨੇ ਉਸ ਨੂੰ ਸਮੇਂ ਦੇ ਅਨਿਆਂ ਤੇ ਜ਼ੁਲਮ ਨੂੰ ਖਤਮ ਕਰਨ ਲਈ ਇਕ ਰੱਬੀ ਕਹਿਰ ਬਣਾਇਆ ਸੀ'।[੨੪]

ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਰਾਜਸੀ ਅਧਿਕਾਰਾਂ ਲਈ ਸੰਘਰਸ਼ ਕਰਨ ਲਈ ਉਭਾਰਿਆ ਅਤੇ ਉਨ੍ਹਾਂ ਦੇ ਦਿਲਾਂ ਵਿਚ ਇਹ ਗੱਲ ਬਿਠਾ ਦਿੱਤੀ ਕਿ ਉਨ੍ਹਾਂ ਦੀ ਹੋਂਦ ਰਾਜਸੀ ਸੱਤਾ ਪ੍ਰਾਪਤ ਕੀਤੇ ਬਿਨਾਂ ਅਸੰਭਵ ਸੀ। ਉਸ ਨੇ 'ਰਾਜ ਕਰੇਗਾ ਖਾਲਸਾ' ਦੀ ਭਾਵਨਾ ਪ੍ਰਬਲ ਕਰਨ ਹਿਤ ਸਿੱਖ ਰਾਜ ਦਾ ਐਲਾਨ ਕਰ ਕੇ ਸਿੱਖਾਂ ਨੂੰ ਰਾਜਸੀ ਸੱਤਾ ਦਾ ਚਮਤਕਾਰ ਇਕ ਵਾਰ ਵਿਖਾ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਸਿੰਘਾਂ ਦੀਆਂ ਮਹਾਨ ਸ਼ਹੀਦੀਆਂ ਹੋਈਆਂ ਤੇ ਸੱਤਾ ਲਈ ਸੰਘਰਸ਼ ਵੀ, ਮਿਸਲਾਂ ਹੋਂਦ ਵਿਚ ਆਈਆਂ, ਆਖੀਰ ੧੭੯੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਪੰਜਾਬ ਵਿਚ ਸਥਾਈ ਤੌਰ 'ਤੇ ਖਾਲਸਾ ਰਾਜ ਕਾਇਮ ਹੋਇਆ, ਜਿਸ ਦੀ ਸ਼ੁਰੂਆਤ ਬਾਬਾ ਬੰਦਾ ਸਿੰਘ ਬਹਾਦਰ ਨੇ ਕੀਤੀ ਸੀ। ਡਾ. ਗੰਡਾ ਸਿੰਘ ਅਨੁਸਾਰ :

'ਬੰਦਾ ਪੰਜਾਬ ਵਿਚ ਮੁਗ਼ਲਾਂ ਦੇ ਅਸਹਿਣਸ਼ੀਲ ਸ਼ਾਸਨ ਨੂੰ ਸਖਤ ਚੋਟ ਲਾਉਣ ਵਾਲਾ ਅਤੇ ਪ੍ਰਾਂਤ ਵਿਚ ਸਿੱਖਾਂ ਦੀ ਜਿੱਤ ਦੀ ਢੀਮ ਮਾਰਨ ਵਾਲਾ ਪਹਿਲਾ ਆਦਮੀ ਸੀ।...ਇਹ ਬੰਦਾ ਹੀ ਸੀ, ਜਿਸ ਨੇ ੧੭੧੦ ਈ: ਵਿਚ ਸਿੱਖ ਰਾਜ ਦੀ ਨੀਂਹ ਰੱਖੀ ਸੀ'।[੨੫]

ਹਵਾਲੇ:-

*੧. A. L. Srivastva, 'The Mughal Empire', P.339, Agra, 1976.*

*੨. S.R. Sharma,'Religious Policy of Mughal Emperors, P.163, Bombay, 1972.*

*੩. ਭਾਈ ਰਤਨ ਸਿੰਘ (ਭੰਗੂ), 'ਪ੍ਰਾਚੀਨ ਪੰਥ ਪ੍ਰਕਾਸ਼', ਸਫ਼ਾ ੭੯-੮੦, ਖਾਲਸਾ ਸਮਾਚਾਰ, ੧੯੬੨.*

*੪. ਅਹਿਮਦ ਸ਼ਾਹ ਬਟਾਲੀਆ, 'ਤਾਰੀਖ-ਇ-ਪੰਜਾਬ', ਸਫ਼ਾ ੩੧ ('ਤਾਰੀਖ-ਇ-ਹਿੰਦ', ਸਫ਼ਾ ੧੧ ਦਾ ਅਨੁ. ਗੁਰਬਖਸ਼ ਸਿੰਘ), ਸਫ਼ਾ ਯੂ.ਪਟਿਆਲਾ, ੧੯੬੯.*

*੫. ਸ. ਗੁਰਦੇਵ ਸਿੰਘ (ਦਿਓਲ), 'ਬੰਦਾ ਬਹਾਦਰ', ਸਫ਼ਾ ੧੪, ਸਫ਼ਾ ਯੂ.ਪਟਿਆਲਾ, ੧੯੮੯.*

*੬. ਕਰਨਲ ਨਰਿੰਦਰਪਾਲ ਸਿੰਘ, 'ਖੰਨਿਉਂ ਤਿੱਖੀ', ਸਫ਼ਾ ੫-੬, ਭਾ.ਵਿਭਾਗ, ੧੯੯੫.*

*੭. Sohan Singh 'Banda, the Brave', P.83, Lahore, 1915.*

*੮. ਖਾਫੀ ਖਾਨ, From Khazan Singh, 'Hist.of the Sikh Religion', P.215, Bhasha Vibhag, 1970.*

*੯. ਡਾ.ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੬੯, ਸ਼੍ਰੋ.ਗੁ.ਪ੍ਰ.ਕਮੇਟੀ, ੧੯੬੪.*

*੧੦. ਸ. ਕਰਮ ਸਿੰਘ, 'ਬੰਦਾ ਬਹਾਦਰ', ਸਫ਼ਾ ੭੨, ਚੀਫ ਖਾਲਸਾ ਦੀਵਾਨ, ੧੯੦੭.*

*੧੧. M. A. Mecauliffe, 'The Sikh Religion' V., P.248, Oxford, 1909.*

*੧੨. ਕਰਨਲ ਨਰਿੰਦਰਪਾਲ ਸਿੰਘ, 'ਖੰਨਿਉਂ ਤਿੱਖੀ', ਸਫ਼ਾ ੫੬.*

*੧੩. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੫੮, ਸ਼੍ਰੋ.ਗੁ.ਪ੍ਰ.ਕਮੇਟੀ।*

*੧੪. Khazan Singh, 'Hist.of the Sikh Religion', p.217.*

*੧੫. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੫੯-੬੦, ਸ਼੍ਰੋ.ਗੁ.ਪ੍ਰ.ਕਮੇਟੀ।*

*੧੬. ਸ. ਗੁਰਦੇਵ ਸਿੰਘ (ਦਿਓਲ), 'ਬੰਦਾ ਬਹਾਦਰ', ਸਫ਼ਾ ੪੩, ਸਫ਼ਾ ਯੂ.ਪਟਿਆਲਾ, ੧੯੮੯.*

*੧੭. ਮਾਤਾ ਜੋਗਿੰਦਰ ਕੌਰ, 'ਬੰਦਾ ਬਹਾਦਰ',ਸਫ਼ਾ ੧੮-੧੯, ਚੰਡੀਗੜ੍ਹ, ੧੯੬੪.*

*੧੮. ਖਾਫੀ ਖਾਂ, Khazan Singh, 'Hist.of the Sikh Religion', P.229.*

*੧੯. ਕੰਵਰ ਖਾਂ, ਵੇਖੋ - ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੨੧੦, ਸ਼੍ਰੋ.ਗੁ.ਪ੍ਰ.ਕਮੇਟੀ।*

*੨੦. G. C. Narang, 'Transformation of Sikhism', P.109, N. Delhi, 1960.*

*੨੧. Khazan Singh, 'Hist.of the Sikh Religion', P.230.*

*੨੨. M.A. Mecauliffe, 'The Sikh Religion' V., P.252, Ox-ford, 1909.*

*੨੩. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੨੩੪, ਸ਼੍ਰੋ.ਗੁ.ਪ੍ਰ.ਕਮੇਟੀ।*

*੨੪. M. Alfinston, 'The History of India', I, P.670, London, 1916.*

*੨੫. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੨੫੬, ਸ਼੍ਰੋ.ਗੁ.ਪ੍ਰ.ਕਮੇਟੀ।*

■

# ਗੁਰਦੁਆਰਾ ਸਾਹਿਬ ਛੋਟਾ ਘੱਲੂਘਾਰਾ

*-ਸ. ਬਲਵਿੰਦਰ ਸਿੰਘ ਬਾਲਮ**

ਗੁਰਦਾਸਪੁਰ ਤੋਂ ਲੱਗਭਗ ਸੱਤ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ--ਪ੍ਰਸਿੱਧ ਇਤਿਹਾਸਿਕ ਗੁਰਦੁਆਰਾ ਘੱਲੂਘਾਰਾ ਸਾਹਿਬ। ਇਸ ਗੁਰਦੁਆਰਾ ਸਾਹਿਬ ਨੂੰ ਜਾਣ ਦੇ ਕਈ ਰਸਤੇ ਹਨ। ਗੁਰਦਾਸਪੁਰ ਤੋਂ ਸਿੱਧਵਾਂ, ਮਾਨ ਚੌਪੜੇ ਤੇ ਕੋਟਲੀ ਸੈਣੀਆਂ ਹੁੰਦੇ ਹੋਏ ਵੀ ਰਸਤਾ ਪਹੁੰਚਦਾ ਹੈ। ਜੋ ਲੱਗਭਗ ੧੮ ਕਿਲੋਮੀਟਰ ਦੂਰੀ 'ਤੇ ਪੈ ਜਾਂਦਾ ਹੈ। ਤਿੱਬੜੀ ਤੋਂ ਪੁਰਾਣੇ ਸ਼ਾਲੇ ਤੇ ਇੱਥੋਂ ਗੰਨੋਪੁਰ ਤਕ ਤੋਂ ਅੱਗੇ ਹਰ ਤਰ੍ਹਾਂ ਦਾ ਛੋਟਾ-ਵੱਡਾ ਵਾਹਨ ਅਸਾਨੀ ਨਾਲ ਪਹੁੰਚ ਸਕਦਾ ਹੈ। ਇਸ ਰਸਤੇ ਦੀ ਦੂਰੀ ਲੱਗਭਗ ੧੪ ਕੁ ਕਿਲੋਮੀਟਰ ਪੈ ਜਾਂਦੀ ਹੈ।

ਇਕ ਅੰਦਰੋਂ-ਅੰਦਰੀਂ (ਸ਼ਾਰਟ ਕੱਟ) ਰਸਤਾ ਹੈ ਜਿਹੜਾ ਕਿ ਤਿੱਬੜੀ ਤੋਂ ਪਿੰਡ ਚਾਵਾ, ਨਮੀਨ ਕਰਲ ਹੁੰਦੇ ਹੋਏ ਸਿੱਧੇ ਗੁਰਦੁਆਰਾ ਘੱਲੂਘਾਰਾ ਸਾਹਿਬ ਨੂੰ ਜਾਂਦਾ ਹੈ। ਇਹ ਰਸਤਾ ਸੱਤ ਕਿਲੋਮੀਟਰ ਪੈਂਦਾ ਹੈ। ਇਸ ਗੁਰਦੁਆਰਾ ਸਾਹਿਬ ਨਾਲ ਸਿੰਘਾਂ ਦੀਆਂ ਸ਼ਹੀਦੀਆਂ ਦੇ ਜੁੜਣ ਦਾ ਪ੍ਰਸੰਗ ਹੈ। ਬੇਤਹਾਸ਼ਾ ਸਿੰਘ ਇਸ ਛੰਭ ਦੇ ਇਲਾਕੇ ਵਿਚ ਸ਼ਹੀਦ ਹੋਏ ਤੇ ਹਜ਼ਾਰਾਂ ਮੁਗ਼ਲਾਂ ਦੇ ਆਹੂ ਲਾਹੇ, ਜ਼ੁਲਮ ਅੱਤਿਆਚਾਰ ਦੇ ਖ਼ਿਲਾਫ਼ ਸਿੰਘਾਂ ਨੇ ਡਟ ਕੇ ਮੁਕਾਬਲੇ ਕੀਤੇ ਤੇ ਫਤਿਹ ਹਾਸਲ ਕਰ ਕੇ ਚਲੇ ਗਏ। ਦੱਸਿਆ ਜਾਂਦਾ ਹੈ ਕਿ ਛੰਭ ਪਿੰਡ ਬਰੜਾ (ਛੰਭ ਕਾਹਨੂੰਵਾਨ) ਇਤਿਹਾਸਿਕ ਅਸਥਾਨ ਉੱਤੇ ਮੀਲਾਂ ਤਕ ਸੰਘਣਾ ਜੰਗਲ ਸੀ। ਜਦੋਂ ਲਾਹੌਰ ਦੇ ਸੂਬੇਦਾਰ ਲੱਖਪਤ ਰਾਏ ਨੇ ੧੭੪੬ ਈ: ਵਿਚ ਸਿੰਘਾਂ ਦਾ ਬਹੁਤ ਕਤਲ-ਏ-ਆਮ ਸ਼ੁਰੂ ਕੀਤਾ ਤਾਂ ਲੱਗਭਗ ੨੨ ਹਜ਼ਾਰ ਸਿੰਘਾਂ ਨੇ ਇਸ ਅਸਥਾਨ 'ਤੇ ਸ਼ਰਨ ਲਈ। ਲੱਖਪਤ ਰਾਏ ਨੇ ਲੱਖਾਂ ਦੀ ਗਿਣਤੀ ਵਿਚ ਫੌਜ ਲੈ ਕੇ ਸਿੰਘਾਂ 'ਤੇ ਹਮਲਾ ਕਰ ਦਿੱਤਾ, ਤਿੰਨ ਮਹੀਨੇ ਯੁੱਧ ਹੁੰਦਾ ਰਿਹਾ। ਉਦੋਂ ਉਸ ਦੀ ਪੇਸ਼ ਨਾ ਗਈ ਤਾਂ ੧੦ ਜੂਨ ਨੂੰ ਉਸ ਨੇ ਜੰਗਲ ਨੂੰ ਅੱਗ ਲੁਆ ਦਿੱਤੀ ਅਤੇ ਹੱਥੋਂ-ਹੱਥ ਦੀ ਲੜਾਈ ਹੋਈ। ਜੰਗਲ ਦੀ ਅੱਗ ਅਤੇ ਬਿਆਸ ਦਰਿਆ ਪਾਰ ਕਰਦਿਆਂ ਗਿਆਰਾਂ ਹਜ਼ਾਰ ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਤਿਹਾਸ ਵਿਚ ਇਹ ਘੋਰ ਯੁੱਧ 'ਛੋਟੇ ਘੱਲੂਘਾਰਾ' ਦੇ ਨਾਂ ਨਾਲ ਪ੍ਰਸਿੱਧ ਹੋਇਆ।

ਇੱਥੋਂ ਦੀਆਂ ਕੁਝ ਬਜ਼ੁਰਗ ਸ਼ਖ਼ਸੀਅਤਾਂ ਨੇ ਘੱਲੂਘਾਰੇ ਬਾਰੇ ਦੱਸਿਆ ਕਿ ਏਮਨਾਬਾਦ ਵਿਚ ਸਿੰਘਾਂ ਨੇ ਵੈਸਾਖੀ ਮਨਾਉਣ ਦੀ ਕੋਸ਼ਿਸ਼ ਕੀਤੀ, ਉੱਥੋਂ ਦਾ ਸੂਬੇਦਾਰ ਜਸਪਤ ਰਾਏ ਸੀ। ਉਸ ਦਾ ਵੱਡਾ ਭਰਾ ਲੱਖਪਤ ਰਾਏ ਲਾਹੌਰ ਦੇ ਸੂਬੇ ਦਾ ਦੀਵਾਨ ਸੀ, ਉਹ ਸਿੰਘਾਂ ਨੂੰ ਇੱਥੇ ਵੈਸਾਖੀ ਨਹੀਂ ਸੀ ਮਨਾਉਣ ਦੇਣੀ ਚਾਹੁੰਦਾ, ਸਿੰਘਾਂ

*੨੭੬/੧, ਉਂਕਾਰ ਨਗਰ, ਗੁਰਦਾਸਪੁਰ, ਮੋ: +੯੧੯੮੧੫੬੨੫੪੦੯*

ਨੇ ਤੰਬੂ ਲਗਾਏ ਹੋਏ ਸੀ ਤੇ ਵੈਸਾਖੀ ਮਨਾਉਣ ਲਈ ਸਭ ਪ੍ਰਬੰਧ ਸਨ। ਸਿੰਘਾਂ ਨਾਲ ਜਸਪਤ ਰਾਏ ਤੇ ਉਸ ਦੀ ਫੌਜ ਦਾ ਯੁੱਧ ਹੋਇਆ ਜਸਪਤ ਰਾਏ ਮਾਰਿਆ ਗਿਆ। ਉਸ ਦੀ ਪਤਨੀ ਆਪਣੇ ਜੇਠ ਕੋਲ ਲਾਹੌਰ ਜਾ ਕੇ ਵਾਸਤੇ ਪਾ-ਪਾ ਕੇ ਰੋਈ ਤਾਂ ਲੱਖਪਤ ਰਾਏ ਵੱਡੀ ਫੌਜ ਲੈ ਕੇ (ਲੱਗਭਗ ਪੰਜਾਹ ਸੱਠ ਹਜ਼ਾਰ ਦੇ ਕਰੀਬ) ਸਿੰਘਾਂ ਦਾ ਨਾਮੋਂ-ਨਿਸ਼ਾਨ ਮਿਟਾਉਣ ਲਈ ਨਿਕਲਿਆ। ਉਦੋਂ ਕਾਹਨੂੰਵਾਨ ਦਾ ਛੰਭ ਪੰਡੋਰੀ ਤਕ ਜੰਗਲ ਹੀ ਜੰਗਲ ਹੁੰਦਾ ਸੀ। ਇਕ ਪਾਸੇ ਸ਼ੂਕਦਾ ਦਰਿਆ ਤੇ ਇਕ ਪਾਸੇ ਖਤਰਨਾਕ ਛੰਭ ਤੇ ਸੰਘਣਾ ਜੰਗਲ ਸੀ। ਸਿੰਘਾਂ ਨੇ ਇਸ ਛੰਭ ਵਿਚ ਸ਼ਰਨ ਲਈ ਹੋਈ ਸੀ। ਸਿੰਘ ਰਾਤ-ਬਰਾਤੇ ਦੁਸ਼ਮਣਾਂ 'ਤੇ ਹਮਲਾ ਕਰ ਕੇ ਛੁਪਦੇ-ਛੁਪਾਂਦੇ ਟਿਕਾਣੇ 'ਤੇ ਆ ਜਾਂਦੇ।

ਲੱਖਪਤ ਰਾਏ ਨੇ ਇਕ ਪਾਸੇ ਖੂੰਖਾਰ ਕੁੱਤੇ, ਦੂਸਰੇ ਪਾਸੇ ਫੌਜ ਤੇ ਤੀਸਰੇ ਪਾਸੇ ਆਪ ਘੇਰਾ ਪਾ ਕੇ ਚੌਥੇ ਪਾਸੇ ਜੰਗਲ ਨੂੰ ਅੱਗ ਲਗਾ ਦਿੱਤੀ। ਇਸ ਯੁੱਧ ਵਿਚ ਲੱਗਭਗ ਗਿਆਰ੍ਹਾਂ ਹਜ਼ਾਰ ਸਿੰਘ ਸ਼ਹੀਦ ਹੋਏ। ਕੁਝ ਅੱਗ ਦੇ ਘੇਰੇ 'ਚੋਂ ਬਾਹਰ ਨਿਕਲ ਗਏ। ਆਖਰ ਇਕ ਵੀ ਸਿੰਘ ਲੱਖਪਤ ਰਾਏ ਦੇ ਹੱਥ ਨਾ ਲੱਗਾ, ਤਾਂ ਉਹ ਨਾਮੋਸ਼ੀ ਨਾਲ ਵਾਪਸ ਮੁੜ ਗਿਆ।

ਇਸ ਯੁੱਧ ਵਾਲੇ ਸਥਾਨ 'ਤੇ ਉਨ੍ਹਾਂ ਸਮਿਆਂ ਵਿਚ ਕੁਝ ਕਮਰੇ ਖੜ੍ਹੇ ਕੀਤੇ ਗਏ ਸਨ। ਜਦੋਂ ਹਾਲਾਤ ਆਪਣੇ ਹੱਥਾਂ ਵਿਚ ਦਿੱਸਦਾ ਆਇਆ ਤਾਂ ਸਿੰਘਾਂ ਨੇ ਇਸ ਜਗ੍ਹਾ 'ਤੇ ਇਨ੍ਹਾਂ ਕਮਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਇਹ ਮੁਸਲਮਾਨਾਂ ਦਾ ਪਿੰਡ ਸੀ। ਇੱਥੇ ਇਕ ਮਸੀਤ ਸੀ ਜੋ ਉਸ ਸਮੇਂ ਹੀ ਢਹਿ ਗਈ ਸੀ। ਉਸ ਸਮੇਂ ਦੀ ਇਕ ਬੇਰੀ ਅਜੇ ਵੀ ਮੌਜੂਦ ਹੈ, ਜਿਸ ਨੂੰ ਬੇਰੀ ਸਾਹਿਬ ਕਹਿੰਦੇ ਹਨ। ਦੱਸਿਆ ਜਾਂਦਾ ਹੈ ਕਿ ਇੱਥੇ ਇਕ ਛੱਪੜੀ ਵੀ ਮੌਜੂਦ ਹੁੰਦੀ ਸੀ, ਜੋ ਅਜੱਕਲ ਨਜ਼ਰ ਨਹੀਂ ਆਉਂਦੀ। ੧੯੪੭ ਈ: ਤੋਂ ਪਹਿਲਾਂ ਲੱਗਭਗ ੮ ਕਮਰੇ ਸੀ ੧੯੫੫ ਈ: ਦੇ ਹੜ੍ਹਾਂ ਵਿਚ ਬਰਾਂਡੇ ਤੇ ਕਮਰੇ ਰੁੜ ਗਏ ਤੇ ੧੯੬੦ ਈ: ਦੇ ਕਰੀਬ ਦੁਬਾਰਾ ਕੁਝ ਕਮਰੇ ਬਣਾਏ ਗਏ।

ਅੱਜ ਤੋਂ ਲੱਗਭਗ ਡੇਢ ਸਾਲ ਪਹਿਲਾਂ ਇਸ ਪੁਰਾਣੀ ਇਮਾਰਤ ਨੂੰ ਢਾਹਿਆ ਤਾਂ ਇਸ ਵਿੱਚੋਂ ਕਈ ਪੁਰਾਤਨ ਚੀਜ਼ਾਂ-- ਇਕ ਗੜਵਾ, ਵੱਡਾ ਜੰਦਰਾ, ਪੰਜ ਤੀਰ-ਕਮਾਨ, ਸ੍ਰੀ ਸਾਹਿਬ, ਇਕ ਦਾਤਰੀ ਤੇ ਇਕ ਹਲਵਾਡਾ ਮਿਲਿਆ। ਅੱਜਕਲ ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਤਿਆਰ ਹੋ ਰਹੀ ਹੈ। ਵੱਡਾ ਦੀਵਾਨ ਹਾਲ ਬਣ ਰਿਹਾ ਹੈ, ਇਸ ਗੁਰਦੁਆਰਾ ਸਾਹਿਬ ਨੂੰ ਸ. ਅਵਤਾਰ ਸਿੰਘ ਨੇ ਗਿਆਰਾਂ ਕਨਾਲਾਂ ਜ਼ਮੀਨ ਦਿੱਤੀ ਹੈ, ਜਿਹੜੇ ਪਿੰਡ ਗੁੰਨੋਪੁਰ ਦੇ ਵਾਸੀ ਹਨ। ਸ. ਸਵਰਨ ਸਿੰਘ ਪਟਵਾਰੀ, ਪਿੰਡ ਗੁੰਨੋਪੁਰ ਨੇ ੨ ਕਨਾਲਾਂ ਜ਼ਮੀਨ ਦਿੱਤੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਗੁਰਦੁਆਰਾ ਸਾਹਿਬ ਦੇ ਨਿਰਮਾਣ

ਲਈ ਇਕ ਲੱਖ ਇੱਟ ਦਿੱਤੀ। ਇਲਾਕੇ ਦੀਆਂ ਸੰਗਤਾਂ ਦਾ ਬਹੁਤ ਸਹਿਯੋਗ ਹੈ। ਗੁਰੂ-ਘਰ ਨਾਲ ਪ੍ਰੇਮ-ਸਤਿਕਾਰ ਤੇ ਸ਼ਰਧਾ ਰੱਖਦੇ ਹੋਏ ਤਨੋਂ-ਮਨੋਂ-ਧਨੋਂ ਸੇਵਾਵਾਂ ਸਮਰਪਿਤ ਕਰਦੇ ਹਨ। ਮਾਸਟਰ ਜੋਹਰ ਸਿੰਘ, ਇਸ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਹਨ, ਜਦਕਿ ਸੈਕਟਰੀ, ਸੂਬੇਦਾਰ ਫੁੰਮਣ ਸਿੰਘ, ਖਜ਼ਾਨਚੀ, ਸ. ਬੂਟਾ ਸਿੰਘ, ਜਨਰਲ ਸਕੱਤਰ ਸ. ਅਵਤਾਰ ਸਿੰਘ, ਮੀਤ ਪ੍ਰਧਾਨ, ਜਥੇਦਾਰ ਪਾਲਾ ਸਿੰਘ ਤੋਂ ਇਲਾਵਾ ਹੋਰ ੧੭ ਮੈਂਬਰ ਇਲਾਕੇ ਦੇ ਪਿੰਡਾਂ ਦੇ ਹਨ। ਸ਼ਹੀਦ ਸਿੰਘਾਂ ਦੀ ਯਾਦ ਨੂੰ ਸਮਰਪਿਤ ਇਸ ਗੁਰਦੁਆਰਾ ਸਾਹਿਬ ਵਿਖੇ ਵੈਸਾਖੀ ਦਾ ਦਿਹਾੜਾ ਸ਼ਰਧਾ ਭਾਵਨਾ ਨਾਲ ਮਨਾਇਆ ਜਾਂਦਾ ਹੈ। ਦਸ, ਗਿਆਰ੍ਹਾਂ ਦਸੰਬਰ ਨੂੰ ਸਲਾਨਾ ਜੋੜ-ਮੇਲਾ ਲੱਗਦਾ ਹੈ। ਹਜ਼ਾਰਾਂ ਦੀ ਗਿਣਤੀ ਵਿਚ ਹਰ ਸਾਲ ਸੰਗਤਾਂ ਆਉਂਦੀਆਂ ਹਨ ਅਤੇ ਜੂਨ, ੧੭੪੬ ਈ: ਦੇ ਸ਼ਹੀਦ ਸਿੰਘਾਂ ਦੀ ਯਾਦ ਵਿਚ ਕੀਰਤਨ ਦਰਬਾਰ ਕਰਵਾਇਆ ਜਾਂਦਾ ਹੈ ਤੇ ਲੰਗਰ ਆਦਿ ਦਾ ਪ੍ਰਬੰਧ ਵੀ ਕੀਤਾ ਜਾਂਦਾ ਹੈ। ਹਰ ਮੱਸਿਆ ’ਤੇ ਹਜ਼ਾਰਾਂ ਦੀ ਗਿਣਤੀ ’ਚ ਸੰਗਤਾਂ ਸ਼ਰਧਾ ਨਾਲ ਪਹੁੰਚਦੀਆਂ ਹਨ। ਮਈ ਦੇ ਮਹੀਨੇ ਰੈਣ ਸਬਾਈ ਕੀਰਤਨ ਦਾ ਖ਼ੂਬਸੂਰਤ ਆਯੋਜਨ ਕੀਤਾ ਜਾਂਦਾ ਹੈ।

ਇਸ ਸਥਾਨ ’ਤੇ ਸੌ ਫੁੱਟ ਉੱਚੇ ਨਿਸ਼ਾਨ ਸਾਹਿਬ ਦੀ ਸੇਵਾ ਧਾਰੀਵਾਲ ਦੀ ਸੰਗਤ ਨੇ ਕਰਵਾਈ ਹੈ। ੧੬੫ x ੯੫ ਫੁੱਟ ਦੀਵਾਨ ਹਾਲ ਦੀ ਉਸਾਰੀ ਹੋ ਚੁੱਕੀ ਹੈ। ੯੫ ਫੁੱਟ ਗੁਬੰਦ ਤੇ ੧੭ ਫੁੱਟ ਬਰਾਂਡੇ ਦਾ ਕੰਮ ਸ਼ੁਰੂ ਹੈ। ਗੁਰਦੁਆਰਾ ਸਾਹਿਬ ਦੇ ਆਸ-ਪਾਸ ਦੀਆਂ ਸੜਕਾਂ ਬਣ ਰਹੀਆਂ ਹਨ। ਸ਼ਹੀਦ ਸਿੰਘਾਂ ਦੀ ਯਾਦ ਨੂੰ ਸਮਰਪਿਤ ਇਹ ਗੁਰਦੁਆਰਾ ਸਾਹਿਬ ਛੋਟਾ ਘੱਲੂਘਾਰਾ ਚੜ੍ਹਦੇ ਸੂਰਜ ਵਾਂਗ ਉਨ੍ਹਾਂ ਦੀ ਯਾਦ ਨੂੰ ਤਾਜ਼ਾ ਰੱਖ ਰਿਹਾ ਹੈ। ■

---

## ਹਰਿਆਣਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਜਗਦੀਸ਼ ਸਿੰਘ, ਮੈਨੇਜਰ, ਗੁਰਦੁਆਰਾ ਸਾਹਿਬ, ਪਾਤਸ਼ਾਹੀ ਨੌਵੀਂ, ਗੜੀ ਨਜ਼ੀਰ, ਤਹਿਸੀਲ ਗੂਹਲਾ, ਜ਼ਿਲ੍ਹਾ ਕੈਥਲ, ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਪਰੋਕਤ ਗੁਰਦੁਆਰਾ ਸਾਹਿਬ ਵਿਖੇ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ੧੪ ਅਪ੍ਰੈਲ, ੨੦੧੫ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੩੫੦ ਪ੍ਰਾਣੀ ਗੁਰੂ ਵਾਲੇ ਬਣੇ। ਇਸ ਸਮਾਗਮ ਵਿਚ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਨੇ ਵੀ ਵਿਸ਼ੇਸ਼ ਸਹਿਯੋਗ ਦਿੱਤਾ।

# ਕਾਮਾਗਾਟਾਮਾਰੂ ਸਾਕਾ- ਬਜਬਜ ਘਾਟ ਅਤੇ ਬੰਗਾਲ

*-ਸ. ਜਗਮੋਹਨ ਸਿੰਘ**

## ਮੁੱਢਲੀ ਸੰਖੇਪ ਜਾਣਕਾਰੀ

ਬਜਬਜ ਘਾਟ ਦਾ ਦਿਲ-ਕੰਬਾਊ ਸਾਕਾ ਇਤਿਹਾਸ ਦੇ ਪੰਨਿਆਂ 'ਤੇ ਉੱਕਰੀ ਇਨਕਲਾਬੀ ਤਵਾਰੀਖ ਵਿਚ ਅਮਿੱਟ ਥਾਂ ਰੱਖਦਾ ਹੈ। ਕਾਮਾਗਾਟਾਮਾਰੂ ਅਤੇ ਬਜਬਜ ਘਾਟ ਦਾ ਸਾਕਾ ਗ਼ਦਰ ਲਹਿਰ ਦੀ ਇਤਿਹਾਸਿਕ ਪੈੜ ਦਾ ਇਕ ਪੱਕਾ ਨਿਸ਼ਾਨ ਹੈ। ਸੰਨ ੧੯੧੪ ਈ: ਵਿਚ ਹਾਂਗਕਾਂਗ ਦੇ ਤੱਟ 'ਤੇ ਸਮੁੰਦਰ ਦੇ ਪਾਣੀਆਂ ਵਿਚ ਅਜ਼ਾਦੀ ਦੀ ਇਬਾਰਤ ਲਿਖਣੀ ਅਰੰਭ ਹੋ ਗਈ ਸੀ।

ਵੀਹਵੀਂ ਸਦੀ ਦੇ ਅਰੰਭ ਵਿਚ ਸਿੰਘਾਪੁਰ ਤੇ ਮਲਾਇਆ ਵਿਚ ਠੇਕੇਦਾਰੀ ਕਰਦੇ ਜੁਝਾਰੂ ਵਪਾਰੀ ਗੁਰਦਿੱਤ ਸਿੰਘ ਸਰਹਾਲੀ ਨੇ ਹਾਂਗਕਾਂਗ ਦੇ ਗੁਰਦੁਆਰਾ ਸਾਹਿਬ ਵਿਚ ਕੈਨੇਡਾ ਜਾਣ ਦੀ ਉਡੀਕ ਵਿਚ ਪੰਜਾਬੀਆਂ ਨੂੰ ਖੱਜਲ-ਖੁਆਰ ਹੁੰਦੇ ਦੇਖਿਆ ਸੀ। ਪੰਜਾਬੀਆਂ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਲਈ ਉਸ ਨੇ ਜਪਾਨੀਆਂ ਤੋਂ ਕਾਮਾਗਾਟਾਮਾਰੂ ਜਹਾਜ਼ ਕਿਰਾਏ 'ਤੇ ਲਿਆ ਸੀ। ਇਹ ਜਹਾਜ਼ ਸੰਨ ੧੯੧੪ ਈ: ਵਿਚ ੩੭੬ ਯਾਤਰੀਆਂ ਨੂੰ ਲੈ ਕੇ ਵੈਨਕੂਵਰ (ਕੈਨੇਡਾ) ਲਈ ਰਵਾਨਾ ਹੋਇਆ ਸੀ।

ਕਾਮਾਗਾਟਾਮਾਰੂ ਜਹਾਜ਼ ੨੩ ਮਈ, ੧੯੧੪ ਈ: ਨੂੰ ਵੈਨਕੂਵਰ ਬੰਦਰਗਾਹ ਦੇ ਨੇੜੇ ਪਹੁੰਚਿਆ। ਇਸ ਜਹਾਜ਼ ਵਿੱਚੋਂ ਸਿਰਫ਼ ੨੨ ਮੁਸਾਫ਼ਰਾਂ ਨੂੰ ਉਤਰਨ ਦੀ ਇਜਾਜ਼ਤ ਦਿੱਤੀ ਗਈ, ਜੋ ਪਹਿਲਾਂ ਵੀ ਉੱਥੇ ਆ ਚੁੱਕੇ ਸਨ। ਵੈਨਕੂਵਰ ਰਹਿੰਦੇ ਪੰਜਾਬੀਆਂ ਨੇ ਇਸ ਮਾਮਲੇ ਦੇ ਹੱਲ ਲਈ ਬ੍ਰਿਟਿਸ਼ ਕੋਲੰਬੀਆ ਦੀ ਸਰਵ-ਉੱਚ ਅਦਾਲਤ ਵਿਚ ਵੀ ਦਸਤਕ ਦਿੱਤੀ ਪਰ ਅਦਾਲਤ ਨੇ ਇਹ ਦਰਖਾਸਤ ਰੱਦ ਕਰ ਕੇ ਮੁਸਾਫ਼ਰਾਂ ਨੂੰ ਕੈਨੇਡਾ ਵਿਚ ਦਾਖ਼ਲ ਹੋਣ ਦੀ ਇਜਾਜ਼ਤ ਨਹੀਂ ਦਿੱਤੀ। ਬੰਦਰਗਾਹ ਨੇੜੇ ਸਮੁੰਦਰ ਵਿਚ ਜਹਾਜ਼ ਖੜ੍ਹਾ ਹੋਣ ਕਰਕੇ ਮੁਸਾਫ਼ਰਾਂ ਦਾ ਰਾਸ਼ਨ-ਪਾਣੀ ਖਤਮ ਹੋ ਰਿਹਾ ਸੀ। ਜਹਾਜ਼ ਵਿਚ ਬੱਚੇ, ਇਸਤਰੀਆਂ ਤੇ ਬਜ਼ੁਰਗ ਵੀ ਸਵਾਰ ਸਨ, ਜੋ ਸਮੁੰਦਰ ਵਿਚ ਰਹਿ ਕੇ ਵੀ ਬੂੰਦ-ਬੂੰਦ ਪਾਣੀ ਨੂੰ ਤਰਸ ਰਹੇ ਸਨ। ਜਬਰਦਸਤ ਕਨੂੰਨੀ ਲੜਾਈ ਦੇ ਬਾਵਜੂਦ ਵੀ ਹਿੰਦੁਸਤਾਨੀਆਂ ਨੂੰ ਕੈਨੇਡਾ ਦੀ ਧਰਤੀ 'ਤੇ ਪੈਰ ਰੱਖਣਾ ਨਸੀਬ ਨਹੀਂ ਸੀ ਹੋਇਆ। ਅੱਠ ਹਫਤੇ ਦੇ ਇੰਤਜ਼ਾਰ ਮਗਰੋਂ ੧੮ ਜੁਲਾਈ, ੧੯੧੪ ਈ: ਨੂੰ ੪੦੦ ਹਥਿਆਰਬੰਦ ਸੁਰੱਖਿਆ ਕਰਮਚਾਰੀਆਂ ਨੇ ਅਚਾਨਕ ਸਟੀਮਰ 'ਤੇ ਹੱਲਾ ਬੋਲ ਦਿੱਤਾ। ਹਿੰਦੁਸਤਾਨੀਆਂ ਦੇ ਸ੍ਵੈ-ਮਾਣ ਦੀ ਅੱਠ ਹਫ਼ਤਿਆਂ

** Gill Apartment, 13/3, Mall Road, Dumdum, Kolkata- 700008; M. 098310-59675*

ਤਕ ਚੱਲੀ ਜੱਦੋ-ਜਹਿਦ ਤੋਂ ਬਾਅਦ ਰਸਦ-ਪਾਣੀ ਦੀਆਂ ਸ਼ਰਤਾਂ ਮੰਨਵਾ ਕੇ ਕਾਮਾਗਾਟਾਮਾਰੂ ਜਹਾਜ਼ ਕਲਕੱਤੇ ਵੱਲ ਨੂੰ ਰਵਾਨਾ ਹੋ ਗਿਆ।

ਇਸ ਜਹਾਜ਼ ਦੀਆਂ ਸਵਾਰੀਆਂ ਸਿਆਸੀ ਲੋਕ ਨਹੀਂ ਸਨ ਪਰ ਗੋਰਿਆਂ ਦੇ ਨਸਲਵਾਦ ਅਤੇ ਅਣਮਨੁੱਖੀ ਵਰਤਾਰੇ ਨੇ ਇਕ ਵਪਾਰੀ ਬਾਬਾ ਗੁਰਦਿੱਤ ਸਿੰਘ ਨੂੰ ਅਜ਼ਾਦੀ ਸੰਗਰਾਮੀਆਂ ਦੀ ਮੂਹਰਲੀ ਕਤਾਰ ਵਿਚ ਖੜ੍ਹਾ ਕਰ ਦਿੱਤਾ। ਮੁਸਾਫ਼ਰਾਂ ਵਿਚ ਸਾਬਕਾ ਫੌਜੀਆਂ ਦੀ ਬਹੁਤਾਤ ਸੀ ਜੋ ਬਰਤਾਨਵੀ ਸਾਮਰਾਜ ਦੇ ਪਸਾਰੇ ਲਈ ਜਾਨ ਹੂਲ ਕੇ ਲੜੇ ਸਨ। ਵੈਨਕੂਵਰ ਦੇ ਸਮੁੰਦਰੀ ਤਟ 'ਤੇ ਬਰਤਾਨਵੀ ਬਸਤੀ ਦੇ ਹਾਕਮਾਂ ਨੇ ਜੋ ਸਲੂਕ ਕੀਤਾ ਉਸ ਨਾਲ ਉਨ੍ਹਾਂ ਦੀਆਂ ਅੱਖਾਂ ਖੁੱਲ ਗਈਆਂ।

ਇਸ ਨਾਲ ਅਜ਼ਾਦੀ ਸੰਗਰਾਮ ਖ਼ਾਤਰ ਰਾਹ ਹੋਰ ਪੱਧਰਾ ਹੋ ਗਿਆ। ਭਾਰਤੀ ਮੁਸਾਫ਼ਰਾਂ ਦੀ ਕੈਨੇਡਾ ਵਿਚ ਆਮਦ ਰੋਕਣ ਕਾਰਨ ਸਾਰੇ ਉੱਤਰੀ ਅਮਰੀਕਾ ਵਿਚ ਵੱਸਦੇ ਹਿੰਦੁਸਤਾਨੀਆਂ ਵੱਲੋਂ ਸੰਨ ੧੯੧੩ ਈ: ਵਿਚ ਸਥਾਪਿਤ ਗ਼ਦਰ ਪਾਰਟੀ ਰਾਹੀਂ ਬਹੁਤ ਵੱਡੇ ਸੰਘਰਸ਼ ਦਾ ਆਗਾਜ਼ ਕੀਤਾ ਗਿਆ। ਇਸ ਘਟਨਾ ਨਾਲ ਸਾਮਰਾਜ ਵਿਰੋਧੀ ਗ਼ਦਰ ਲਹਿਰ ਦਾ ਹੋਰ ਵਿਕਾਸ ਹੋਇਆ। ਅੰਤ ੨੯ ਸਤੰਬਰ, ੧੯੧੪ ਈ: ਨੂੰ ਕਾਮਾਗਾਟਾਮਾਰੂ ਜਹਾਜ਼ ਕਲਕੱਤੇ ਤੋਂ ਤਕਰੀਬਨ ੧੪ ਮੀਲ ਪਿੱਛੇ ਸਮੁੰਦਰ ਵਾਲੇ ਪਾਸੇ ਬਜਬਜ ਘਾਟ ਕੋਲ ਆ ਗਿਆ। ਮੁਸਾਫ਼ਰਾਂ ਨੂੰ ਗੋਰਿਆਂ ਨੇ ਠੁੱਡੇ ਅਤੇ ਧੱਕੇ ਮਾਰ-ਮਾਰ ਕੇ ਜਹਾਜ਼ ਤੋਂ ਜ਼ਬਰੀ ਉਤਾਰਿਆ। ਬਾਬਾ ਗੁਰਦਿੱਤ ਸਿੰਘ ਤੇ ਉਨ੍ਹਾਂ ਦੇ ਸਾਥੀ ਸਿਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਚੁੱਕ ਕੇ ਕਲਕੱਤੇ ਦੇ ਗੁਰਦੁਆਰਾ ਸਾਹਿਬ ਵਿਚ ਸੁਖ-ਆਸਣ ਕਰਨ ਲਈ ਰਵਾਨਾ ਹੋਣਾ ਚਾਹੁੰਦੇ ਸਨ। ਅੰਗਰੇਜ਼ੀ ਸਰਕਾਰ ਦੇ ਨਾਂਹ-ਪੱਖੀ ਵਰਤਾਰੇ ਕਾਰਨ ਪੁਲਿਸ ਨੇ ਅੰਧਾ-ਧੁੰਦ ਗੋਲੀਆਂ ਚਲਾਉਣੀਆਂ ਅਤੇ ਤਸ਼ੱਦਦ ਕਰਨਾ ਸ਼ੁਰੂ ਕਰ ਦਿੱਤਾ, ਜਿਸ ਦੇ ਸਿੱਟੇ ਵਜੋਂ ਕਈ ਮੁਸਾਫ਼ਰ ਮਾਰੇ ਗਏ, ਕਈ ਫੱਟੜ ਹੋ ਗਏ ਅਤੇ ਕੁਝ ਭੱਜਣ ਵਿਚ ਕਾਮਯਾਬ ਹੋ ਗਏ।

ਇਸ ਖ਼ੂਨੀ ਸਾਕੇ ਦਾ ਗ਼ਦਰ ਲਹਿਰ 'ਤੇ ਕਾਫ਼ੀ ਪ੍ਰਭਾਵ ਪਿਆ। ਗ਼ਦਰ ਲਹਿਰ ਨੇ ਪੰਜਾਬੀਆਂ ਅੰਦਰ ਦੇਸ਼ ਭਗਤੀ ਦਾ ਜਜ਼ਬਾ ਪੈਦਾ ਕੀਤਾ, ਜਿਸ ਕਾਰਨ 'ਮੁਲਕ ਤੇ ਮਨੁੱਖ' ਦੀ ਅਜ਼ਾਦੀ ਦਾ ਸੰਕਲਪ ਉਨ੍ਹਾਂ ਦੇ ਮਨ ਵਿਚ ਹੋਰ ਵਧੇਰੇ ਦ੍ਰਿੜ੍ਹ ਹੋਇਆ। ਇਸ ਜ਼ਿੱਲਤ ਭਰੀ ਦਾਸਤਾਨ ਤੋਂ ਬਾਅਦ ਅਣਗਿਣਤ ਹਿੰਦੁਸਤਾਨੀਆਂ ਨੇ ਅਮਰੀਕਾ ਅਤੇ ਕੈਨੇਡਾ ਨੂੰ ਅਲਵਿਦਾ ਕਹਿ ਕੇ ਅਜ਼ਾਦੀ ਸੰਗਰਾਮ ਵਿਚ ਹਿੱਸਾ ਲੈਣ ਦਾ ਮਨ ਬਣਾ ਲਿਆ ਸੀ। ਕਾਮਾਗਾਟਾਮਾਰੂ ਜਹਾਜ਼ ਦੇ ਝੰਡੇ 'ਤੇ ਲਿਖੇ ਸਤਿ ਸ੍ਰੀ ਅਕਾਲ, ਅਲਹਾ-ਹੂ-ਅਕਬਰ ਅਤੇ ਵੰਦੇ ਮਾਤਰਮ ਦੇ ਗੂੰਜੇ ਨਾਅਰੇ ਦੀ ਬਦੌਲਤ ਘਰ-ਘਰ ਅਜ਼ਾਦੀ ਦੀ ਮਸ਼ਾਲ ਪ੍ਰਚੰਡ ਰੂਪ ਧਾਰਨ ਕਰ ਗਈ ਸੀ।

**ਕਾਮਾਗਾਟਾਮਾਰੂ ਸਾਕੇ ਦਾ ਪੰਜਾਬੀ ਅਤੇ ਬੰਗਾਲੀ ਭਾਈਚਾਰੇ 'ਤੇ ਪ੍ਰਭਾਵ**

ਕਾਮਾਗਾਟਾਮਾਰੂ ਜਹਾਜ਼ ਦੀਆਂ ਸਵਾਰੀਆਂ ਤੇ ਬਸਤੀਵਾਦੀ ਸਰਕਾਰ ਵੱਲੋਂ

ਢਾਹੇ ਜ਼ੁਲਮਾਂ ਦਾ ਬੁੱਧੀਜੀਵੀਆਂ ਅਤੇ ਮੱਧ-ਵਰਗੀ ਬੰਗਾਲੀਆਂ ਅੰਦਰ ਬੜਾ ਡੂੰਘਾ ਪ੍ਰਭਾਵ ਪਿਆ। ਸੰਨ ੧੯੧੪-੧੯੧੫ ਈ: ਵਿਚ ਅੰਗਰੇਜ਼ੀ ਸਾਮਰਾਜ ਵਿਰੋਧੀ ਸੋਚ ਵਿਚ ਤੇਜ਼ੀ ਆਈ। ਕਲਕੱਤੇ ਦੇ ਕਈ ਉੱਘੇ ਦੇਸੀ ਅਖ਼ਬਾਰਾਂ ਵਿਚ ਇਸ ਦੀ ਨਿੰਦਿਆ ਕੀਤੀ ਗਈ। 'ਦ ਬੰਗਾਲੀ' ਅਖ਼ਬਾਰ ਦੇ ੯ ਅਕਤੂਬਰ, ੧੯੧੪ ਈ: ਦੇ ਅੰਕ ਵਿਚ ਮਸ਼ਹੂਰ ਬੰਗਾਲੀ ਦੇਸ਼ ਭਗਤ ਸੁਰਿੰਦਰ ਨਾਥ ਬੈਨਰਜੀ ਨੇ ਬੇਕਸੂਰ ਸਵਾਰੀਆਂ 'ਤੇ ਬਿਨਾ ਕਾਰਨ ਹੋਏ ਅੱਤਿਆਚਾਰ ਦੀ ਨਿਖੇਧੀ ਕਰਦੇ ਹੋਏ ਇਸ ਦੀ ਰਸਮੀ ਜਾਂਚ ਦੀ ਮੰਗ ਕੀਤੀ। ਚਿਨ੍ਹ ਮੋਹਨ ਸੇਹਨੋਬੀਸ ਵੱਲੋਂ ਸੰਪਾਦਿਤ ਕੀਤੀ ਬੰਗਾਲੀ ਮਹਾਂਕਵੀ ਰਬਿੰਦਰਨਾਥ ਟੈਗੋਰ ਦੀ ਆਤਮ ਕਥਾ Rabindranath Tagore, A Biography 1980 ਵਿਚ ਕਿਹਾ ਹੈ- ਜਦ ਰਬਿੰਦਰਨਾਥ ਟੈਗੋਰ ਸਤੰਬਰ, ੧੯੧੬ ਈ: ਨੂੰ ਪਾਣੀ ਵਾਲੇ ਜਹਾਜ਼ ਰਾਹੀਂ ਅਮਰੀਕਾ ਨੂੰ ਰਵਾਨਾ ਹੋਏ ਤਾਂ ਉਹ ਕੁਝ ਚਿਰ ਲਈ ਜਪਾਨ ਰੁਕੇ। ਉਸ ਵਕਤ ਉਨ੍ਹਾਂ ਨੂੰ ਕੈਨੇਡਾ ਸਰਕਾਰ ਦਾ ਉੱਥੇ ਆਉਣ ਦਾ ਸੱਦਾ ਆਇਆ। ਟੈਗੋਰ ਨੇ ਇਹ ਸੱਦਾ ਨਾ-ਮਨਜ਼ੂਰ ਕਰ ਦਿੱਤਾ। ਇਸ ਦੀ ਉਸ ਵਕਤ ਪੱਛਮੀ ਦੇਸ਼ਾਂ ਵਿਚ ਬੜੀ ਚਰਚਾ ਹੋਈ। ਡਾ. ਰਮੇਸ਼ ਚੰਦਰ ਮਜੂਮਦਾਰ ਨੇ ਪੁਸਤਕ History of the Freedom Movement ਦੇ ਦੂਜੇ ਭਾਗ ਵਿਚ ਲਿਖਿਆ ਹੈ ਕਿ "ਜਦ ਸਾਰੇ ਤੱਥਾਂ ਦੀ ਜਾਣਕਾਰੀ ਸਾਹਮਣੇ ਆਵੇਗੀ ਤਾਂ ਬਜਬਜ ਸਾਕੇ ਦੀ ਤੁਲਨਾ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨਾਲ ਕੀਤੀ ਜਾਵੇਗੀ।" ਇਨ੍ਹਾਂ ਵਾਂਗ ਕਾਲੀਚਰਨ ਘੋਸ਼ ਨੇ Role of Honour ਵਿਚ, ਡਾ. ਤਾਰਾਚੰਦ ਨੇ History of the Freedom Movement in India, ਰਾਮਾਨੰਦ ਚੋਟੋਪਾਧਿਆਏ ਨੇ The Modern Review ੧੯੧੪ ਅਤੇ ਹੋਰ ਬਹੁਤ ਸਾਰੇ ਇਤਿਹਾਸਕਾਰਾਂ ਨੇ ਇਸ ਦਰਦਨਾਕ ਸਾਕੇ ਨੂੰ ਆਪਣੀਆਂ ਲਿਖਤਾਂ ਰਾਹੀਂ ਦੁਨੀਆ ਅੱਗੇ ਪੇਸ਼ ਕੀਤਾ ਹੈ। ਕਾਮਾਗਾਟਾਮਾਰੂ ਸਾਕੇ ਤੋਂ ਮਗਰੋਂ ਅਮਰੀਕਾ ਵਿਚ ਵੱਸਦੇ ਪ੍ਰਮੁੱਖ ਬੰਗਾਲੀ ਗ਼ਦਰੀ ਆਗੂ ਤਾਰਕ ਨਾਥ ਦਾਸ ਨੇ ਇਸ ਸਾਕੇ ਦੇ ਵਿਰੋਧ ਵਿਚ ਹਿੰਦੁਸਤਾਨੀਆਂ ਅੰਦਰ ਰੋਹ ਦੀ ਲਹਿਰ ਪੈਦਾ ਕਰਨ ਦੀ ਪੁਰਜ਼ੋਰ ਕੋਸ਼ਿਸ਼ ਕੀਤੀ। ਕੁਝ ਪੁਰਾਤਨ ਪੰਜਾਬੀ ਧਨਾਢ ਸਾਰਸਵਤ ਬ੍ਰਾਹਮਣ ਅਤੇ ਖੱਤਰੀਆਂ ਨੇ ਕਾਮਾਗਾਟਾਮਾਰੂ ਦੇ ਯਾਤਰੀਆਂ ਨਾਲ ਹਮਦਰਦੀ ਦਿਖਾਈ। ਇਨ੍ਹਾਂ ਵਿਚ ਕਲਕੱਤੇ ਦੇ ਮਸ਼ਹੂਰ ਨਾਗਰਿਕ ਪੰਡਤ ਸੁੰਦਰ ਲਾਲ ਮਿਸ਼ਰ (ਤ੍ਰਿਖਾ) ਦਾ ਨਾਮ ਵਿਸ਼ੇਸ਼ ਤੌਰ 'ਤੇ ਆਉਂਦਾ ਹੈ। ਕਲਕੱਤਾ ਅਤੇ ਦੱਖਣ-ਪੱਛਮ ਬੰਗਾਲ ਵਿਚ ਕੰਮ ਕਰਦੇ ਅਣਗਿਣਤ ਸਿੱਖ ਮਜ਼ਦੂਰਾਂ ਵਿਚ ਇਹ ਘਟਨਾ ਨਾ-ਫੁਰਮਾਨੀ ਦੀ ਪ੍ਰਤੀਕ ਬਣ ਗਈ ਸੀ।

ਅਜ਼ਾਦੀ ਦੀ ਲਹਿਰ ਦੌਰਾਨ ਬੰਗਾਲੀਆਂ ਅਤੇ ਬੰਗਾਲ ਵਿਚ ਵੱਸਦੇ ਪੰਜਾਬੀਆਂ ਦੇ ਤਾਲਮੇਲ ਵਿਚ ਵਾਧਾ ਹੋਇਆ ਸੀ। ਦੋਵੇ ਧਿਰਾਂ ਸੰਗਠਿਤ ਹੋ ਕੇ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਕੱਟਣ ਵਾਲੇ ਪਾਸੇ ਨੂੰ ਤੁਰ ਪਈਆਂ ਸਨ। ਇਸ ਸਮੇਂ ਗ਼ਦਰੀ ਅਤੇ ਹੋਰ

ਇਨਕਲਾਬੀਆਂ ਦੀ ਆਪਸੀ ਨੇੜਤਾ ਵੱਧਣ ਲੱਗੀ। ਅੰਗਰੇਜ਼ਾਂ ਨੂੰ ਇਸ ਗੱਲ ਦੀ ਭਿਣਕ ਕਾਮਾਗਾਟਾਮਾਰੂ ਦੀ ਘਟਨਾ ਤੋਂ ਪਹਿਲਾਂ ਹੀ ਹੋ ਚੁੱਕੀ ਸੀ। ਇਹੋ ਕਾਰਨ ਸੀ ਕਿ ਇਸ ਜਹਾਜ਼ ਨੂੰ ਕਲਕੱਤੇ ਦੀ ਸ਼ਹਿਰੀ ਬੰਦਰਗਾਹ ਤਕ ਆਉਣ ਨਹੀਂ ਦਿੱਤਾ ਗਿਆ। ਕਲਕੱਤੇ ਦੇ ਨੌਜੁਆਨਾਂ ਵਿਚ ਪੈਦਾ ਹੋਈ ਅਜ਼ਾਦੀ ਦੀ ਭਾਵਨਾ ਕਾਰਨ ਇਹ ਸੰਭਵ ਸੀ ਕਿ ਜਹਾਜ਼ ਦੀ ਆਮਦ 'ਤੇ ਸਵਾਰੀਆਂ ਦਾ ਜ਼ੋਰਦਾਰ ਸਵਾਗਤ ਕਰਨ ਲਈ ਵੱਡੀ ਗਿਣਤੀ ਵਿਚ ਉੱਥੇ ਇਕੱਠੇ ਹੋ ਜਾਂਦੇ। ਇਸ ਡਰ ਦੇ ਮੱਦੇਨਜ਼ਰ ਜਹਾਜ਼ ਕਲਕੱਤੇ ਤੋਂ ੧੪ ਮੀਲ ਪਿੱਛੇ ਬਜਬਜ ਘਾਟ 'ਤੇ ਹੀ ਰੋਕ ਲਿਆ ਗਿਆ।

ਇਹ ਸਿਲਸਿਲਾ ਇਸ ਘਟਨਾ ਉਪਰੰਤ ਵੀ ਜਾਰੀ ਰਿਹਾ। ਉੱਤਰੀ ਅਮਰੀਕਾ, ਹਾਂਗਕਾਂਗ, ਸ਼ੰਘਾਈ, ਸਿੰਘਾਪੁਰ ਤੋਂ ਜਹਾਜ਼ ਰਾਹੀਂ ਆਉਂਦੇ ਪਰਵਾਸੀ ਪੰਜਾਬੀਆਂ ਨੂੰ ਕਲਕੱਤੇ ਤੋਂ ਪਿਛਾਂਹ ਹੀ ਹੁਗਲੀ ਨਦੀ ਦੇ ਕਿਸੇ ਕਿਨਾਰੇ 'ਤੇ ਰੋਕ ਲਿਆ ਜਾਂਦਾ ਸੀ। ਇਨ੍ਹਾਂ ਨੂੰ ਭਾਰਤ ਵਿਚ ਦਾਖ਼ਲੇ ਦੇ ਅਧਿਆਦੇਸ਼ ਦਾ ਹਵਾਲਾ ਦੇ ਕੇ ਸਿੱਧਾ ਰੇਲਵੇ ਸਟੇਸ਼ਨ 'ਤੇ ਲਿਜਾ ਕੇ ਰੇਲ ਰਾਹੀਂ ਪੰਜਾਬ ਤੋਰ ਦਿੱਤਾ ਜਾਦਾ ਸੀ। ਜਿਨ੍ਹਾਂ ਸਵਾਰੀਆਂ 'ਤੇ ਜ਼ਿਆਦਾ ਸ਼ੱਕ ਹੁੰਦਾ ਸੀ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਂਦਾ ਸੀ। ਇਨ੍ਹਾਂ ਵਿਚ ਬਹੁਤੇ ਗ਼ਦਰੀ ਇਨਕਲਾਬੀ ਸਨ। ਇਹ ਦੇਸ਼ ਭਗਤ ਜਹਾਜ਼ ਤੋਂ ਉਤਰਨ ਲੱਗੇ ਅੰਗਰੇਜ਼ ਵਿਰੋਧੀ ਤੇ ਦੇਸ਼-ਪੱਖੀ 'ਵੰਦੇ ਮਾਤਰਮ' ਵਰਗੇ ਨਾਅਰੇ ਲਾਉਂਦੇ ਸਨ। ਰੇਲ ਅਤੇ ਬੰਦਰਗਾਹ ਦੇ ਬੰਗਾਲੀ ਕਰਮਚਾਰੀ ਇਨ੍ਹਾਂ ਨਾਲ ਦਿਲੀ ਹਮਦਰਦੀ ਰੱਖਦੇ ਸਨ।

ਕਲਕੱਤਾ ਮਹਾਂਨਗਰੀ ਵਿਚ ਵੱਸਦੇ ਬੰਗਾਲੀ ਭਾਈਚਾਰੇ ਵਿਚ ਕਾਮਾਗਾਟਾਮਾਰੂ ਦੀ ਘਿਣਾਉਣੀ ਕਰਤੂਤ ਦੀ ਚਰਚਾ ਆਮ ਛਿੜ ਪਈ ਸੀ। ਸਰਕਾਰ ਨੇ ਜ਼ੁਲਮ ਦੇ ਸਾਰੇ ਹੱਦ-ਬੰਨਿਆਂ ਨੂੰ ਪਾਰ ਕਰ ਦਿੱਤਾ ਸੀ। ਇਸ ਖ਼ੂਨੀ ਸਾਕੇ ਮਗਰੋਂ ਕਾਮਾਗਾਟਾਮਾਰੂ ਦੀਆਂ ਬਹੁਤ ਸਾਰੀਆਂ ਸਵਾਰੀਆਂ ਨੂੰ ਬੰਗਾਲ ਦੇ ਵੱਖ-ਵੱਖ ਜ਼ਿਲਿਆਂ ਵਿੱਚੋਂ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਅਲੀਪੁਰ ਸੈਂਟਰਲ ਜੇਲ੍ਹ ਵਿਚ ਡੱਕ ਕੇ ਅਣ-ਮਨੁੱਖੀ ਤਸੀਹੇ ਦਿੱਤੇ ਗਏ। ਜੇਲ੍ਹ ਦੇ ਬੰਗਾਲੀ ਕਰਮਚਾਰੀਆਂ ਨੇ ਇਨ੍ਹਾਂ ਨਾਲ ਹਮਦਰਦੀ ਵਾਲਾ ਸਲੂਕ ਕੀਤਾ। ਸ. ਸੁਰੈਣ ਸਿੰਘ ਅਤੇ ਅਮੀਰ ਮੁਹੰਮਦ ਵਰਗੀਆਂ ਸਵਾਰੀਆਂ ਦੇ ਦਸਤਾਵੇਜ਼ਾਂ ਤੋਂ ਇਹ ਪਤਾ ਚੱਲਦਾ ਹੈ। ਬੰਗਾਲੀ ਭਾਈਚਾਰੇ ਨੇ ਤਾਰਾ ਸਿੰਘ ਵਰਗੇ ਹੋਰ ਯਾਤਰੀਆਂ ਨੂੰ ਗੁਪਤ ਰਾਹਾਂ ਤੋਂ ਕੱਢਣ ਦਾ ਯਤਨ ਵੀ ਕੀਤਾ ਸੀ। ਸਥਾਨਕ ਬਸਤੀਵਾਦੀ ਵਿਰੋਧੀ ਵਿਚਾਰਧਾਰਾ ਵਾਲੇ ਲੋਕਾਂ ਅਤੇ ਜੁਝਾਰੂ ਮਾਨਸਿਕਤਾ ਵਾਲੇ ਪੰਜਾਬੀਆਂ ਵਿਚ ਨੇੜਤਾ ਵੱਧਣ ਲੱਗੀ। ਕਲਕੱਤੇ ਦੇ ਅਖ਼ਬਾਰਾਂ, ਰਸਾਲਿਆਂ ਅਤੇ ਲਿਖਤਾਂ ਵਿਚ ਕੈਨੇਡਾ ਦੇ ਪਰਵਾਸ ਵਿਰੋਧੀ ਕਾਨੂੰਨ, ਨਸਲੀ ਵਿਤਕਰੇ ਅਤੇ ਸਾਮਰਾਜੀ ਸੋਚ ਦੀ ਚਰਚਾ ਬਹੁਤ ਗੰਭੀਰ ਰੂਪ ਧਾਰਨ ਕਰ ਗਈ ਸੀ। ਉਨ੍ਹਾਂ ਨੇ ਬਾਹਰੋਂ ਆ ਰਹੀਆਂ ਸਵਾਰੀਆਂ ਅਤੇ ਕਲਕੱਤੇ ਵਿਚ ਵੱਸਦੇ ਬੇਕਸੂਰ ਪੰਜਾਬੀਆਂ 'ਤੇ ਜਬਰ ਦੀ ਸਖ਼ਤ ਸ਼ਬਦਾਂ ਨਾਲ ਨਿਖੇਧੀ ਕੀਤੀ।

ਦੇਸ਼-ਵਾਸੀਆਂ ਦੇ ਅਧਿਕਾਰਾਂ ਦੇ ਹੱਕ ਲਈ ਮੱਧ ਵਰਗੀ ਬੰਗਾਲੀ ਵੱਖ-ਵੱਖ ਸ਼੍ਰੇਣੀਆਂ ਦੇ ਲੋਕਾਂ ਨੂੰ ਸੰਗਠਿਤ ਕਰਨ ਲੱਗੇ ਸਨ। ਗ਼ਦਰੀ ਅੰਦੋਲਨਕਾਰੀਆਂ ਨਾਲ ਸੰਪਰਕ ਬਣਾਇਆ ਗਿਆ, ਜਰਮਨ ਤੋਂ ਮਦਦ ਲੈਣ ਬਾਰੇ ਸੋਚਿਆ ਗਿਆ, ਲਾਹੌਰ ਤੋਂ ਕਲਕੱਤਾ ਤੇ ਕਲਕੱਤੇ ਤੋਂ ਸਿੰਗਾਪੁਰ ਤਕ ਅੰਗਰੇਜ਼ੀ ਹਕੂਮਤ ਵਿਚ ਭਾਰਤੀ ਨਸਲ ਵਾਲੀ ਫੌਜ ਨੂੰ ਇਨਕਲਾਬ ਲਈ ਪ੍ਰੇਰਿਆ ਗਿਆ, ਵਿਦਰੋਹ ਲਈ ਹਥਿਆਰ ਅਤੇ ਧਨ ਇਕੱਠਾ ਕਰਨ ਦੇ ਮਨਸੂਬੇ ਬਣਾਏ ਗਏ। ਪੰਜਾਬੀਆਂ ਦਾ ਬੁਨਿਆਦੀ ਅਤੇ ਸੇਵਾ ਵਾਲੀਆਂ ਸਨਅਤਾਂ ਨਾਲ ਜੁੜੇ ਹੋਣਾ ਕ੍ਰਾਂਤੀਕਾਰੀਆਂ ਲਈ ਲਾਹੇਵੰਦ ਸਾਬਿਤ ਹੋ ਰਿਹਾ ਸੀ। ਇਸ ਘਟਨਾ ਤੋਂ ਪਹਿਲਾਂ ਪੰਜਾਬੀ ਸਿਰਫ ਪਰਵਾਸ ਅਤੇ ਰਿਜਕ ਕਮਾਉਣ ਦੇ ਘੇਰੇ ਤਕ ਸੀਮਤ ਸਨ। ਇਸੇ ਤਰ੍ਹਾਂ ਸ. ਚੇਤ ਸਿੰਘ ਵਰਗੇ ਕਿਰਤੀ ਸਿੱਖ ਨੂੰ ਕਲਕੱਤੇ ਦੀ ਚਹਿਲ ਪਹਿਲ ਵਾਲੀ ਥਾਂ ਕਾਰਪੋਰੇਸ਼ਨ ਸਟਰੀਟ ਤੋਂ ਦਸੰਬਰ ੧੯੧੫ ਈ: ਵਿਚ ਇਕ ਸ਼ਾਹੂਕਾਰ ਦਲਾਲੀ ਅਦਾਰੇ ਨੂੰ ਲੁੱਟਣ ਦੇ ਜ਼ੁਰਮ ਹੇਠ ਗ੍ਰਿਫ਼ਤਾਰ ਕਰ ਲਿਆ ਗਿਆ। ਉਸ 'ਤੇ ਕਾਮਾਗਾਟਾਮਾਰੂ ਸਾਕੇ ਅਤੇ ਗ਼ਦਰ ਲਹਿਰ ਦਾ ਅਸਰ ਸੀ। ਉਹ ਸਾਬਕਾ ਫੌਜੀ ਸੀ। ਉਹ ਪਿਛਲੇ ੯ ਸਾਲਾਂ ਤੋਂ ਕਲਕੱਤੇ ਦਾ ਨਿਵਾਸੀ ਬਣ ਚੁੱਕਿਆ ਸੀ। ਉਸ ਨੂੰ ਕਲਕੱਤੇ ਦੀ ਮੁੱਖ ਇਨਕਲਾਬੀ ਜਥੇਬੰਦੀ ਜੁਗਾਂਤਰ ਨੇ ਜੇਲ੍ਹ ਤੋਂ ਰਿਹਾਅ ਕਰਵਾਉਣ ਵਿਚ ਮਦਦ ਕੀਤੀ। ਕੁਝ ਸਮੇਂ ਮਗਰੋਂ ਉਸ ਨੂੰ ਮੁੜ ਬੰਗਾਲੀ ਸਾਥੀਆਂ ਸਮੇਤ ਲੰਮੇ ਸਮੇਂ ਲਈ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ। ਇਸੇ ਤਰ੍ਹਾਂ ਹਾਵੜੇ ਦੇ ਗੁਰਦੁਆਰਾ ਸਾਹਿਬ ਦੇ ਸੇਵਾਦਾਰ ਭਾਈ ਦੀਵਾਨ ਸਿੰਘ ਨੂੰ ਸਿੱਖ ਫੌਜੀਆਂ ਨੂੰ ਉਕਸਾਉਣ ਦੇ ਦੋਸ਼ ਵਿਚ ਗ੍ਰਿਫ਼ਤਾਰ ਕੀਤਾ ਗਿਆ। ੧੯੧੬ ਈ: ਤਕ ਕਲਕੱਤੇ ਅਤੇ ਹਾਵੜੇ ਦੇ ਬਹੁਤ ਸਾਰੇ ਬੰਗਾਲੀ ਅਤੇ ਪੰਜਾਬੀ ਕ੍ਰਾਂਤੀਕਾਰੀਆਂ ਨੂੰ ਫੜ੍ਹ ਲਿਆ ਗਿਆ ਜਾਂ ਬੰਗਾਲ ਤੋਂ ਬਾਹਰ ਕੱਢ ਦਿੱਤਾ ਗਿਆ। ਆਪਣੀ ਇਸ ਕਾਰਵਾਈ 'ਤੇ ਅੰਗਰੇਜ਼ੀ ਪ੍ਰਸ਼ਾਸਨ ਆਪਣੇ ਆਪ ਵਿਚ ਕੁਝ ਸੁਖ ਦਾ ਸਾਹ ਲੈਂਦੀ ਮਹਿਸੂਸ ਕਰ ਰਹੀ ਸੀ, ਪਰ ਇਹ ਠੱਲ੍ਹ ਆਰਜ਼ੀ ਸੀ। ਕਾਮਾਗਾਟਾਮਾਰੂ ਦੀ ਘਟਨਾ ਅਤੇ ਗ਼ਦਰ ਲਹਿਰ ਦਾ ਬੰਗਾਲ ਵਿਚ ਵਿਆਪਕ ਅਸਰ ਸੀ। ਸਰਕਾਰ ਦੁਆਰਾ ਕੀਤੀ ਜਾ ਰਹੀ ਵਧੀਕੀ ਦਾ ਬੰਗਾਲ ਦੇ ਪੰਜਾਬੀਆਂ 'ਤੇ ਗਹਿਰਾ ਪ੍ਰਭਾਵ ਪੈ ਰਿਹਾ ਸੀ, ਜਿਸ ਦੇ ਮੱਦੇਨਜ਼ਰ ਬੰਗਾਲ ਦੀ ਹਵਾ ਦੇ ਰੁਖ਼ ਵਿਚ ਇਕ ਵੱਡੀ ਤਬਦੀਲੀ ਸਾਫ ਝਲਕ ਰਹੀ ਸੀ। ਇਸ ਨੇ ਸਾਮਰਾਜੀ ਸ਼ਕਤੀ ਵਿਰੁੱਧ ਸਮੂਹਿਕ ਲੜਾਈ, ਮਜ਼ਦੂਰਾਂ ਦੇ ਮਜ਼ਬੂਤ ਸੰਗਠਤ ਅਤੇ ਇਨਕਲਾਬੀ ਸੋਚ ਦਾ ਮੁੱਢ ਬੰਨਿਆ।

## ਪੰਜਾਬੀਆਂ ਦਾ ਬੰਗਾਲ ਨਾਲ ਰਿਸ਼ਤਾ ਅਤੇ ਪੰਜਾਬੀ ਸੰਗਠਨ

ਮੱਧ-ਕਾਲ ਦੇ ਸਮੇਂ ਤੋਂ ਹੀ ਪੰਜਾਬੀ ਬੰਗਾਲ ਵਿਚ ਵੱਸਣੇ ਅਰੰਭ ਹੋ ਗਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਇੱਥੇ ਸਿੱਖ ਸੰਗਤ ਸਥਾਪਿਤ ਹੋ ਗਈ ਸੀ। ਪਹਿਲੇ ਸਮੇਂ ਖੱਤਰੀ ਵਪਾਰ ਕਰਨ ਲਈ ਅਤੇ ਨਾਨਕਪੰਥੀ ਸਾਧ ਪ੍ਰਚਾਰਕ ਦੇ ਰੂਪ

ਵਿਚ ਇਸ ਖਿੱਤੇ ਵੱਲ ਆਉਂਦੇ ਸਨ। ਪੰਜਾਬ ਦੇ ਪੇਂਡੂ ਪਿਛੋਕੜ ਵਾਲੇ ਲੋਕਾਂ ਦਾ ਆਉਣਾ ਸਿੱਖ ਰਾਜ ਦੇ ਪਤਨ ਤੋਂ ਬਾਅਦ ਸ਼ੁਰੂ ਹੋਇਆ। ਕਲਕੱਤੇ ਦੀ ਬੰਦਰਗਾਹ ਤੋਂ ਹੀ ਪੰਜਾਬੀ ਬਰਮਾ, ਮਲਾਇਆ, ਹਾਂਗਕਾਂਗ ਅਤੇ ਉੱਤਰੀ ਅਮਰੀਕਾ ਦੇ ਦੇਸ਼ਾਂ ਵੱਲ ਨੂੰ ਆਉਣ-ਜਾਣ ਕਰਦੇ ਸਨ। ਅੰਗਰੇਜ਼ੀ ਫੌਜ ਦਾ ਮੁੱਖ ਕੇਂਦਰ ਕਲਕੱਤੇ ਦੇ ਫੋਰਟ ਵਿਲੀਅਮ ਵਿਚ ਸੀ। ਫੌਜ ਦੀ ਬਹੁ-ਗਿਣਤੀ ਪੰਜਾਬੀਆਂ ਦੀ ਸੀ। ਉਨ੍ਹਾਂ ਨੂੰ ਕਿਸੇ ਨਾ ਕਿਸੇ ਦਸਤੂਰ ਲਈ ਇੱਥੇ ਆਉਣਾ ਪੈਂਦਾ ਸੀ। ਕਲਕੱਤਾ ਅਤੇ ਪੂਰਬੀ ਭਾਰਤ ਵਿਚ ਸਨਅਤਾਂ ਦਾ ਤੇਜ਼ੀ ਨਾਲ ਪਸਾਰਾ ਹੋ ਰਿਹਾ ਸੀ। ਰੁਜ਼ਗਾਰ ਦੇ ਮੌਕਿਆਂ ਅਤੇ ਸਹੂਲਤਾਂ ਨੂੰ ਦੇਖਦੇ ਹੋਏ ਕਲਕੱਤੇ ਅਤੇ ਬੰਗਾਲ ਦੇ ਹੋਰ ਹਿੱਸਿਆਂ ਵੱਲ ਪੰਜਾਬੀਆਂ ਨੇ ਆਪਣਾ ਰੁਖ਼ ਕਰ ਲਿਆ ਸੀ। ਉਹ ਮਿਹਨਤ ਨਾਲ ਪਿਛਲੀ ਗਰੀਬੀ ਕੱਢਣੀ ਚਾਹੁੰਦੇ ਸਨ। ਹੌਲੀ-ਹੌਲੀ ਉਹ ਇੱਥੇ ਵੱਸਣ ਲੱਗੇ। ਟਰਾਂਸਪੋਰਟ ਮਹਿਕਮੇ ਵਿਚ ਡਰਾਈਵਰ ਜਾਂ ਕੰਡਕਟਰ, ਵੱਖੋ-ਵੱਖ ਸਨਅਤਾਂ ਵਿਚ ਦਰਬਾਨ, ਸਕਿਉਰਟੀ ਅਫ਼ਸਰ, ਮਜ਼ਦੂਰ ਦੇ ਤੌਰ 'ਤੇ ਹੱਡ-ਭੰਨਵੀ ਮਿਹਨਤ, ਲਗਨ, ਈਮਾਨਦਾਰੀ ਅਤੇ ਪੂਰੀ ਨਿਸ਼ਠਾ ਨਾਲ ਇਹ ਕੰਮ ਕਰਦੇ ਸਨ। ਹੌਲੀ-ਹੌਲੀ ਇਹ ਕਾਮਯਾਬ ਹੋਣ ਲੱਗੇ। ਇਹ ਕਾਰਖਾਨੇਦਾਰ, ਟਰਾਂਸਪੋਰਟਰ, ਦੁਕਾਨਦਾਰ, ਹੋਟਲਾਂ ਅਤੇ ਢਾਬਿਆਂ ਦੇ ਮਾਲਕ ਬਣ ਗਏ। ਆਰਥਿਕ ਖ਼ੁਸ਼ਹਾਲੀ ਕਾਰਨ ਇਨ੍ਹਾਂ ਨੇ ਆਪਣੇ ਪਿੰਡ ਦੇ ਬੰਦਿਆਂ ਅਤੇ ਹੋਰਨਾਂ ਰਿਸ਼ਤੇਦਾਰਾਂ ਨੂੰ ਇੱਥੇ ਲਿਆਉਣਾ ਅਤੇ ਵਸਾਉਣਾ ਅਰੰਭ ਕਰ ਦਿੱਤਾ ਸੀ ਜਿਸ ਕਰਕੇ ਬੰਗਾਲ ਵਿਚ ਇਨ੍ਹਾਂ ਦਾ ਪ੍ਰਸਾਰ ਅਤੇ ਪ੍ਰਭਾਵ ਵੱਧਣ ਲੱਗਿਆ ਸੀ।

ਕਾਮਾਗਾਟਾਮਾਰੂ ਅਤੇ ਗ਼ਦਰ ਲਹਿਰ ਮਗਰੋਂ ਬਹੁਤ ਸਾਰੇ ਸੰਗਰਾਮੀਏ ਵੀ ਕਲਕੱਤੇ ਅਤੇ ਆਸ-ਪਾਸ ਦੇ ਨਗਰਾਂ ਅਤੇ ਕਸਬਿਆਂ ਵਿਚ ਆ ਕੇ ਵੱਸਣ ਲੱਗੇ ਸਨ। ਉਹ ਆਪਣੀ ਰੋਜ਼ੀ-ਰੋਟੀ ਕਮਾਉਣ ਦੇ ਨਾਲ-ਨਾਲ ਪੁਰਾਣੀਆਂ ਘਟਨਾਵਾਂ ਨੂੰ ਯਾਦ ਰੱਖਦੇ। ਸਾਮਰਾਜਵਾਦੀ ਤਾਕਤਾਂ ਦੇ ਜ਼ੁਲਮ ਦਾ ਟਾਕਰਾ ਕਰਨ ਦੀ ਭਾਵਨਾ ਇਨ੍ਹਾਂ ਦੇ ਮਨ ਵਿਚ ਦਿਨੋਂ-ਦਿਨ ਵੱਧਣ ਲੱਗੀ ਸੀ। ਸਥਾਨਕ ਗੁਰਦੁਆਰਾ ਸਾਹਿਬਾਨ ਵਿਚ ਹਫਤਾਵਰੀ, ਮਹੀਨੇਵਾਰ ਅਤੇ ਗੁਰਪਰਬਾਂ ਦੇ ਦੀਵਾਨ ਵਿਚ ਸਿੱਖ ਆਗੂ ਅੰਗਰੇਜ਼ਾਂ ਦੀਆਂ ਕਾਲੀਆਂ ਕਰਤੂਤਾਂ ਬਾਰੇ ਦੱਸਦੇ। ਪੰਜਾਬੀ ਵਿਚ ਸਿੱਖਾਂ ਅਤੇ ਗੁਰੂ-ਸਾਹਿਬਾਨ ਦੇ ਇਤਿਹਾਸ ਅਤੇ ਅੰਗਰੇਜ਼ੀ ਸਰਕਾਰ ਵਿਰੋਧੀ ਕਵਿਤਾ, ਲੇਖ ਅਤੇ ਹੋਰ ਸਾਹਿਤ ਸਮਗਰੀ ਨੂੰ ਛੋਟੇ-ਛੋਟੇ ਟਰੈਕਟਾਂ ਵਿਚ ਛਪਵਾ ਕੇ ਗੁਰਦੁਆਰਾ ਸਾਹਿਬਾਨ ਤੋਂ ਮੁਫਤ ਵੰਡਿਆ ਜਾਣ ਲੱਗਾ। ਉਸ ਵਕਤ ਗੁਰਦੁਆਰਾ ਸਾਹਿਬ ਸਿਰਫ਼ ਧਾਰਮਿਕ ਕੇਂਦਰ ਹੀ ਨਹੀਂ ਸਨ, ਇਹ ਦੇਸ਼ ਦੇ ਸਮਾਜਿਕ ਉਥਾਨ ਅਤੇ ਗ਼ੁਲਾਮੀ ਤੋਂ ਨਿਕਲਣ ਦੇ ਵੀ ਕੇਂਦਰ ਬਣਨ ਲੱਗੇ ਸਨ। ਹਰ ਫਿਰਕੇ ਤੇ ਵਰਗ ਦੇ ਦੇਸ਼ ਭਗਤ ਆਗੂ ਗੁਰਦੁਆਰਾ ਸਾਹਿਬ ਦੀਆਂ ਸਟੇਜਾਂ ਤੋਂ ਆਪਣੀ ਗੱਲ ਕਰਨ ਲੱਗੇ। ਬਹੁਤ ਸਾਰੇ ਕੌਮ-ਪ੍ਰਸਤ ਪੰਜਾਬੀ ਕਵੀ ਤੇ ਲੇਖਕਾਂ ਨੇ ੧੯੨੩ ਈ: ਵਿਚ ਦੁਨੀਆ ਦੇ ਪੰਜਾਬੀ

ਜਗਤ ਦੀ ਪਹਿਲੀ ਸਾਹਿਤ ਸਭਾ ਦੀ ਸਥਾਪਨਾ ਕੀਤੀ। ਇਸ ਦਾ ਨਾਂ 'ਕਵੀ ਕੁਟੀਆ' ਰੱਖਿਆ ਗਿਆ। ਇਸ ਰਾਹੀਂ 'ਕਵੀ' ਰਸਾਲੇ ਨੇ ਜਨਮ ਲਿਆ। ਇਸ ਦਾ ਸਾਰਾ ਖ਼ਰਚਾ ਉਹ ਆਪਣੀ ਨਿੱਜੀ ਆਮਦਨੀ 'ਚੋਂ ਕਰਦੇ ਸਨ। ਰਸਾਲਾ ਕੱਢਣ ਲਈ 'ਕਵੀ ਪ੍ਰੈਸ' ਲਗਾਈ ਗਈ। ਸਿੱਖਾਂ ਦੀਆਂ ਵੱਖ-ਵੱਖ ਲਹਿਰਾਂ ਅਤੇ ਲਾਏ ਮੋਰਚਿਆਂ ਦਾ ਇੱਥੋਂ ਦੇ ਭਾਈਚਾਰੇ ਉੱਪਰ ਡੂੰਘਾ ਅਸਰ ਪਿਆ। ਉਸ ਵਕਤ ਦੇ ਇਕ ਪ੍ਰਮੁੱਖ ਆਗੂ ਅਤੇ ਗ਼ਦਰੀ ਕਵੀ ਸੁਦਾਗਰ ਸਿੰਘ 'ਭਿਖਾਰੀ' ਦੀ ਕਵਿਤਾ 'ਅਕਾਲੀ ਅਖ਼ਬਾਰ' ਵਿਚ ਛਪੀ।

*ਸਾਬਾਸ਼ ਅਕਾਲੀ ਤੇਰੀ ਚਾਲ ਹੈ ਨਿਰਾਲੀ,*
*ਡਾਢੀ ਘਾਲ ਕੇ ਤੇ ਘਾਲ ਸੇਵਾ ਪੰਥ ਦੀ ਕਮਾਈ ਤੂੰ।*
*ਝੱਖੜ ਹਨੇਰੀਆਂ ਦੀ ਕੀਤੀ ਪਰਵਾਹ ਨਹੀਂ,*
*ਹੋਇਕੇ ਬੇਖੌਫ ਸੱਚੋ ਸੱਚ ਕਹਿ ਸੁਣਾਈ ਤੂੰ।*

ਇਨ੍ਹਾਂ ਨੇ ਪੰਜਾਬੀਆਂ ਨੂੰ ਆਪਣੇ ਸੱਭਿਆਚਾਰ ਨਾਲ ਜੋੜੀ ਰੱਖਿਆ ਅਤੇ ਨਾਲ ਹੀ ਅਜ਼ਾਦੀ ਦੀ ਲੜਾਈ ਅਤੇ ਧਾਰਮਿਕ ਲਹਿਰਾਂ ਦੀ ਅਗਵਾਈ ਕੀਤੀ। ਪੰਜਾਬੀ ਨੌਜਵਾਨ ਭਾਰਤ ਸਭਾ ਬੰਗਾਲ, ਕਿਰਤੀ ਕਿਸਾਨ ਪਾਰਟੀ ਬੰਗਾਲ, ਕਿਰਤੀ ਦਲ ਬੰਗਾਲ, ਬੰਗਾਲ ਗੁਰਦੁਆਰਾ ਕਮੇਟੀ, ਦੇਸ਼ ਭਗਤ ਕੈਦੀ ਪਰਵਾਰ ਸਹਾਇਕ ਕਮੇਟੀ, ਆਲ ਬੰਗਾਲ ਸਿੱਖ ਲੀਗ, ਟਰਾਂਸਪੋਰਟ ਤੇ ਕਰਮਚਾਰੀ ਯੂਨੀਅਨਾਂ ਦਾ ਗਠਨ ਕੀਤਾ ਗਿਆ, ਜਿਨ੍ਹਾਂ ਨੇ ਆਪੋ-ਆਪਣੇ ਖੇਤਰ ਵਿਚ ਅਹਿਮ ਭੂਮਿਕਾ ਨਿਭਾਈ। ਇਹ ਸਾਰੇ ਸੰਗਠਨ ੨੦ਵੀਂ ਸਦੀ ਦੇ ਤੀਜੇ ਦਹਾਕੇ ਦੌਰਾਨ ਬਣੇ। ਉਸ ਵਕਤ ਤਕ ਬੰਗਾਲ ਵਿਚ ਕਾਫੀ ਪੰਜਾਬੀ ਆ ਚੁੱਕੇ ਸਨ। ਪੰਜਾਬੀ ਕਾਮਿਆਂ ਦੀ ਮਦਦ ਨਾਲ ਟਰਾਮ ਕੰਪਨੀ ਦੀ ਯੂਨੀਅਨ ਨੇ ਕਲਕੱਤੇ ਵਿਚ ਬਸਤੀਵਾਦੀ ਸਰਕਾਰ ਖ਼ਿਲਾਫ਼ ਆਪਣੇ ਹੱਕਾਂ ਲਈ ਵਿਸ਼ਾਲ ਰੈਲੀ ਕੱਢੀ ਅਤੇ ਜ਼ੋਰਦਾਰ ਵਿਖਾਵਾ ਕੀਤਾ। ਇਨ੍ਹਾਂ ਨੇ ਸਾਈਮਨ ਕਮਿਸ਼ਨ ਅਤੇ ਨਾਭੇ ਦੇ ਮਹਾਰਾਜਾ ਰਿਪੁਦਮਨ ਸਿੰਘ ਦੀ ਗ੍ਰਿਫ਼ਤਾਰੀ ਦੇ ਵਿਰੋਧ ਵਿਚ ਕਲਕੱਤਾ ਵਿਖੇ ਚੱਕਾ ਜਾਮ ਕੀਤਾ ਸੀ। ਇਸ ਦੇ ਨਾਲ ਹੀ ਰਿਪੁਦਮਨ ਸਿੰਘ ਨਾਭਾ ਦੀ ਗ੍ਰਿਫ਼ਤਾਰ ਦੇ ਵਿਰੋਧ ਵਿਚ 'ਨਾਭਾ ਦਿਵਸ' ਮਨਾਇਆ। ਇਸ ਸੰਘਰਸ਼ਮਈ ਬਿਰਤੀ ਕਾਰਨ ਬਹੁਤ ਸਾਰੇ ਪੰਜਾਬੀਆਂ ਨੇ ਬੰਗਾਲ ਪੁਲਿਸ ਦੇ ਤਸੀਹੇ ਝੱਲੇ, ਜੇਲ੍ਹਾਂ ਵਿਚ ਗਏ ਤੇ ਕਈਆਂ ਨੂੰ ਬੰਗਾਲ ਤੋਂ ਬਾਹਰ ਕੱਢ ਦਿੱਤਾ ਗਿਆ।

**ਬਜਬਜ ਦਾ ਪਿਛੋਕੜ**

ਬਜਬਜ ਨਾਮ ਸ਼ਹਿਰ ਬੰਗਾਲ ਦੇ ੨੪ ਪਰਗਨਾ ਜ਼ਿਲ੍ਹੇ ਵਿਚ ਕਲਕੱਤੇ ਤੋਂ ਤਕਰੀਬਨ ੧੪ ਮੀਲ ਦੱਖਣ-ਪੱਛਮ ਦਿਸ਼ਾ ਵੱਲ ਹੁਗਲੀ ਨਦੀ ਦੇ ਪੂਰਬੀ ਕੰਢੇ 'ਤੇ ਵੱਸਿਆ ਹੋਇਆ ਹੈ। ਪਹਿਲਾਂ ਇਹ ਛੋਟਾ ਜਿਹਾ ਕਸਬਾ ਸੀ। ਸਮੁੰਦਰ ਦੇ ਨੇੜੇ ਅਤੇ ਨਦੀ ਦੇ ਕਿਨਾਰੇ ਹੋਣ ਕਾਰਨ ਇਹ ਇਕ ਬੰਦਰਗਾਹ ਬਣ ਗਿਆ ਸੀ। ਇਸ ਦੀ

ਅਹਿਮੀਅਤ ਵੱਧਦੀ ਗਈ, ਸਮੇਂ ਦੇ ਦੌਰ ਨਾਲ ਬਜਬਜ ਅਤੇ ਨਾਲ ਲੱਗਦੇ ਇਲਾਕਿਆਂ ਵਿਚ ਸਨਅਤਾਂ ਦਾ ਵਿਕਾਸ ਹੋਇਆ। ਕਾਮਾਗਾਟਾਮਾਰੂ ਦਾ ਦਰਦਨਾਕ ਤਵਾਰੀਖੀ ਸਾਕਾ ਇੱਥੇ ਹੀ ਵਾਪਰਿਆ ਸੀ। ਸਵਾਮੀ ਵਿਵੇਕਾਨੰਦ ਅਮਰੀਕਾ ਦੇ ਸ਼ਿਕਾਗੋ ਸ਼ਹਿਰ ਵਿਚ ਧਾਰਮਿਕ ਕਾਨਫ਼ਰੰਸ ਤੋਂ ਜਦ ਵਾਪਸ ਪਹੁੰਚੇ ਤਾਂ ਉਹ ਬਜਬਜ ਘਾਟ 'ਤੇ ਉਤਰੇ। ਪੁਰਾਣੇ ਅੰਗਰੇਜ਼ੀ ਅਤੇ ਬੰਗਾਲੀ ਇਤਿਹਾਸਕਾਰਾਂ ਅਨੁਸਾਰ ਬਜਬਜ ਵਿਖੇ ਇਕ ਪੁਰਾਣਾ ਕਿਲ੍ਹਾ ਹੁੰਦਾ ਸੀ। ਸੰਨ ੧੭੫੬ ਈ: ਵੇਲੇ ਇਸ ਦੀ ਦੇਖ-ਰੇਖ ਮੁਰਸ਼ਿਦਾਬਾਦ ਨਵਾਬ ਦੇ ਜਰਨੈਲ ਅਤੇ ਕਲਕੱਤੇ ਦੇ ਫੌਜਦਾਰ ਮਾਨਿਕਚੰਦ ਅਧੀਨ ਸੀ। ਇਹ ਮਾਨਿਕਚੰਦ ਪੰਜਾਬੀ ਖੱਤਰੀ ਸੀ। ਉਸ ਸਮੇਂ ਖੱਤਰੀ ਕਲਕੱਤਾ ਅਤੇ ਪੂਰਬੀ ਭਾਰਤ ਦੀ ਆਰਥਿਕਤਾ ਦੇ ਥੰਮ ਸਨ (ਇਸ ਉੱਪਰ ਲੇਖਕ ਦੀ ਖੋਜ ਚੱਲ ਰਹੀ ਹੈ।) ਮਨਿਕਚੰਦ ਦਾ ਅੰਗਰੇਜ਼ਾਂ ਨਾਲ ਬਜਬਜ ਵਿਖੇ ਯੁੱਧ ਹੋਇਆ ਜਿਸ ਵਿਚ ਮਾਨਿਕਚੰਦ ਦੀ ਪੱਗ ਵਿਚ ਗੋਲੀ ਫਸ ਗਈ ਸੀ। ਅੰਗਰੇਜ਼ਾਂ ਤੋਂ ਨਵਾਬ ਦੀ ਫੌਜ ਹਾਰ ਗਈ। ਇੱਥੋਂ ਹੀ ਅੰਗਰੇਜ਼ਾਂ ਦਾ ਹਿੰਦੁਸਤਾਨ ਉੱਪਰ ਕਬਜ਼ੇ ਦਾ ਸਿਲਸਿਲਾ ਸ਼ੁਰੂ ਹੋਇਆ। ੧੮੯੦ ਈ: ਵਿਚ ਬਜਬਜ ਦਾ ਕਲਕੱਤੇ ਨਾਲ ਰੇਲ ਸੰਪਰਕ ਸਥਾਪਿਤ ਹੋਇਆ ਸੀ ਜਦਕਿ ਸੜਕ ਅਤੇ ਜਲ ਦਾ ਸੰਪਰਕ ਪਹਿਲਾਂ ਹੀ ਸੀ। ਨੇਤਾ ਜੀ ਸੁਭਾਸ਼ ਚੰਦਰ ਬੋਸ ਸਨਅਤਾਂ ਦੇ ਮਜ਼ਦੂਰਾਂ ਦੇ ਸੰਗਠਨ ਨੂੰ ਮਜ਼ਬੂਤ ਕਰਨ ਲਈ ਅਕਸਰ ਬਜਬਜ ਆਉਂਦੇ। ਬਜਬਜ ਦੇ ਅੱਛੀਪੁਰ ਇਲਾਕੇ ਵਿਚ ਭਾਰਤ ਦੀ ਪਹਿਲੀ ਖੰਡ ਮਿੱਲ (ਚਿੱਟੀ ਸ਼ੱਕਰ) ਦੀ ਸ਼ੁਰੂਆਤ ਇਕ ਚੀਨ ਦੇ ਪਿਛੋਕੜ ਵਾਲੇ 'ਆਚੂ' ਨਾਂ ਦੇ ਚੀਨੀ ਵਪਾਰੀ ਨੇ ਕੀਤੀ ਸੀ, ਇਸ ਕਾਰਨ ਖੰਡ ਨੂੰ 'ਚੀਨੀ' ਨਾਮ ਨਾਲ ਜਾਣਿਆ ਜਾਣ ਲੱਗ ਪਿਆ। ੨੦ਵੀਂ ਸਦੀ ਦੇ ਦੂਸਰੇ ਅਤੇ ਤੀਸਰੇ ਦਹਾਕੇ ਵਿਚ ਬਜਬਜ ਪਟਸਨ ਸਨਅਤ ਦਾ ਵੱਡਾ ਕੇਂਦਰ ਬਣ ਗਿਆ ਸੀ। ਬੰਗਾਲੀ ਅਤੇ ਬੰਗਾਲ ਤੋਂ ਬਾਹਰੋਂ ਵੀ ਬਹੁਤ ਸਾਰੇ ਪਰਵਾਸੀ ਮਜ਼ਦੂਰ ਇੱਧਰ ਨੂੰ ਆਉਣ ਲੱਗੇ ਪਏ ਸਨ। ਸੈਂਕੜੇ ਪੰਜਾਬੀ ਵੀ ਇੱਥੇ ਜੂਟ ਮਿੱਲਾਂ ਅਤੇ ਟਰਾਂਸਪੋਰਟਾਂ ਦੇ ਕੰਮਾਂ ਵਿਚ ਯੋਗਦਾਨ ਪਾਉਣ ਲੱਗੇ ਸਨ।

### ਬਾਬਾ ਗੁਰਦਿੱਤ ਸਿੰਘ ਦਾ ਕਲਕੱਤੇ ਸਥਾਈ ਪਰਵਾਸ ਕਰਨਾ

ਬਾਬਾ ਗੁਰਦਿੱਤ ਸਿੰਘ ਜੀਵਨ ਦੇ ਵੱਖਰੇ-ਵੱਖਰੇ ਪੜਾਵਾਂ ਨੂੰ ਪਾਰ ਕਰਦੇ ਹੋਏ ਸੰਨ ੧੯੨੭ ਈ: ਵਿਚ ਪੱਕੇ ਤੌਰ 'ਤੇ ਪਰਵਾਰ ਸਮੇਤ ਕਲਕੱਤੇ ਰਹਿਣ ਲੱਗ ਪਏ ਸਨ। ਉਨ੍ਹਾਂ ਨੇ ਟਰਾਂਸਪੋਰਟ ਦਾ ਕੰਮ ਅਰੰਭ ਕੀਤਾ ਅਤੇ ਨਾਲ ਹੀ ਅੰਗਰੇਜ਼ੀ ਸਲਤਨਤ ਵਿਰੁੱਧ ਆਪਣੇ ਹਮ-ਵਤਨਾਂ ਨੂੰ ਚੇਤੰਨ ਕਰਦੇ ਰਹਿੰਦੇ। ਕਾਮਾਗਾਟਾਮਾਰੂ ਸਾਕੇ ਅਤੇ ਅੰਗਰੇਜ਼ ਸਰਕਾਰ ਵੱਲੋਂ ਢਾਹੇ ਜ਼ੁਲਮਾਂ ਦੀ ਵਿੱਥਿਆ ਕਲਕੱਤੇ ਤੇ ਹਾਵੜਾ ਦੇ ਗੁਰਦੁਆਰਾ ਸਾਹਿਬਾਨ ਦੀਆਂ ਸਟੇਜਾਂ ਤੋਂ ਉਹ ਪ੍ਰਭਾਵਸ਼ਾਲੀ ਤਰੀਕੇ ਨਾਲ ਸੁਣਾਇਆ ਕਰਦੇ ਸਨ।

ਕਾਮਾਗਾਟਾਮਾਰੂ ਸਾਕੇ ਨੂੰ ਅੰਗਰੇਜ਼ਾਂ ਖ਼ਿਲਾਫ਼ ਲਾਮਬੰਦੀ, ਵਿਰੋਧਤਾ, ਨਾ-ਫੁਰਮਾਨੀ ਦੇ ਸਫ਼ਰ ਵਜੋਂ ਪੇਸ਼ ਕੀਤਾ ਜਾਂਦਾ ਸੀ। ਬਾਬਾ ਜੀ ਪ੍ਰਭਾਵਸ਼ਾਲੀ ਗੁਰਮੁਖ ਸ਼ਖ਼ਸੀਅਤ, ਨਿੱਤਨੇਮੀ ਅਤੇ ਸ੍ਰੀ ਗੁਰੂ ਸਾਹਿਬ ਜੀ 'ਤੇ ਪੂਰੀ ਨਿਸ਼ਠਾ ਰੱਖਦੇ ਸਨ। ਕਾਮਾਗਾਟਾਮਾਰੂ ਸਾਕੇ ਤੋਂ ਪਹਿਲਾਂ ਹੀ ਉਹ 'ਬੰਗਾਲ ਕਾ ਕਪਤਾਨ' ਵਜੋਂ ਪ੍ਰਸਿੱਧ ਸਨ। ਸੰਨ ੧੯੨੮ ਈ: ਵਿਚ ਉਹ ਸਰਬ ਬੰਗਾਲ ਸਿੱਖ ਲੀਗ ਦੇ ਪ੍ਰਧਾਨ ਚੁਣੇ ਗਏ। ੧੬ ਮਾਰਚ, ੧੯੨੮ ਈ: ਵਿਚ ਬਾਬਾ ਜੀ ਨੂੰ ਪੁਲਿਸ ਨੇ ਫੜ ਲਿਆ ਪਰ ਜਲਦੀ ਹੀ ਛੱਡ ਦਿੱਤਾ। ਫਿਰ ੧੫ ਅਪ੍ਰੈਲ, ਸੰਨ ੧੯੩੦ ਈ: ਨੂੰ ਭੜਕਾਊ ਭਾਸ਼ਣ ਦੇਣ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰ ਕੇ ਉਨ੍ਹਾਂ ਨੂੰ ੬ ਮਹੀਨੇ ਦੀ ਸਜ਼ਾ ਸੁਣਾਈ ਗਈ। ਉਸ ਵਕਤ ਉਨ੍ਹਾਂ ਦਾ ਘਰ ੮-ਏ, ਰਾਮਮਯ ਰੋਡ, ਭਵਾਨੀਪੁਰ, ਕਲਕੱਤਾ ਵਿਖੇ ਸੀ। ਆਪ ਨੇਤਾ ਜੀ, ਗਾਂਧੀ ਜੀ ਅਤੇ ਪੰਡਤ ਨਹਿਰੂ ਨਾਲ ਤਾਲਮੇਲ ਰੱਖਦੇ ਸਨ।

ਬਾਬਾ ਜੀ ਸਾਰਿਆਂ ਨੂੰ ਨਾਲ ਲੈ ਕੇ ਚੱਲਣ ਵਿਚ ਭਰੋਸਾ ਰੱਖਦੇ ਸਨ। ਪੂਰਬੀ ਭਾਰਤ ਵਿਚ ਸਦੀਆਂ ਤੋਂ ਵੱਸ ਰਹੇ ਸਿੱਖਾਂ ਨੂੰ ਉਹ ਪੰਜਾਬ ਦੇ ਸਿੱਖਾਂ ਨਾਲ ਰਿਸ਼ਤੇ ਜੋੜਨ ਦੀ ਪ੍ਰੇਰਨਾ ਕਰਦੇ ਸਨ। ਬਿਹਾਰ ਦੇ ਕਟਿਆਰ ਜ਼ਿਲ੍ਹੇ ਦੇ ਉਛਲਾ ਪਿੰਡ ਦੇ ਇਕ ਵੱਡੇ ਜ਼ਿਮੀਦਾਰ ਸ. ਗੁਰਪ੍ਰਸਾਦਿ ਸਿੰਘ ਜੀ ਦੀ ਬੇਟੀ ਬੀਬੀ ਸਚਿੰਦਰ ਕੌਰ ਦੇ ਨਾਲ ਉਨ੍ਹਾਂ ਆਪਣੇ ਸਪੁੱਤਰ ਸ. ਬਲਵੰਤ ਸਿੰਘ ਦਾ ਰਿਸ਼ਤਾ ਜੋੜਿਆ ਸੀ। ਸ. ਗੁਰਪ੍ਰਸਾਦਿ ਸਿੰਘ ਉਸ ਵਕਤ ਬਿਹਾਰ ਦੇ ਸਿਰਕੱਢ ਸਿੱਖ ਆਗੂ ਸਨ। ਅਜਿਹੇ ਉਪਰਾਲਿਆਂ ਨਾਲ ਬਹੁਤ ਬਿਹਾਰੀ ਅਤੇ ਪੰਜਾਬੀ ਸਿੱਖਾਂ ਵਿਚ ਰਿਸ਼ਤੇ ਜੁੜਨ ਲੱਗੇ ਸਨ।

ਬਾਬਾ ਜੀ ਪੰਜਾਬੀਆਂ ਵਿਚ ਸੰਗਠਨ ਕਰਤਾ ਦੇ ਰੂਪ ਵਿਚ ਹਮੇਸ਼ਾਂ ਤਤਪਰ ਰਹਿੰਦੇ ਸਨ। ਉਹ ਹਰ ਸਾਮਰਾਜ ਵਿਰੋਧੀ ਅੰਦੋਲਨ ਦੀ ਅਗਵਾਈ ਕਰਦੇ। ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਦੇ ਬੰਗਾਲੀ ਕ੍ਰਾਂਤੀਕਾਰੀ ਸਾਥੀ ਜਤਿੰਦਰਾ ਨਾਥ ਦਾਸ ਦੀ ੧੩ ਸਤੰਬਰ, ੧੯੩੧ ਈ: ਨੂੰ ਬਰਸੀ ਵਾਲੇ ਦਿਨ ਹਾਲੀਡੇ ਪਾਰਕ 'ਤੇ ਹੋਏ ਵੱਡੇ ਇਕੱਠ ਨੂੰ ਬਾਬਾ ਜੀ ਨੇ ਰੌਂਗਟੇ ਖੜ੍ਹੇ ਕਰਨ ਵਾਲੀ ਤਕਰੀਰ ਕੀਤੀ ਸੀ। ਬਾਬਾ ਜੀ ਸਾਰੇ ਪੂਰਬੀ ਭਾਰਤ ਦਾ ਦੌਰਾ ਕਰਦੇ ਰਹਿੰਦੇ। ਗੁਰਦੁਆਰਾ ਸਾਹਿਬਾਨ ਦੀਆਂ ਸਟੇਜਾਂ ਤੋਂ ਸੰਗਤਾਂ ਨੂੰ ਅੰਦਰ ਦੇ ਹਾਲਾਤਾਂ ਬਾਰੇ ਜਾਣਕਾਰੀ ਪ੍ਰਦਾਨ ਕਰ ਕੇ ਲੋਕਾਂ ਨੂੰ ਜਾਗ੍ਰਿਤ ਕਰਦੇ ਰਹਿੰਦੇ ਸਨ। ਆਪ ਨੇ ਟਾਟਾ ਨਗਰ ਸ਼ਹਿਰ ਦੇ ਗੋਲਮੋਰੀ ਇਲਾਕੇ ਵਿਖੇ ੨੪ ਜੁਲਾਈ, ੧੯੨੯ ਈ: ਨੂੰ ਟੀਨ ਪਲੇਟ ਕੰਪਨੀ ਦੇ ਮਜ਼ਦੂਰਾਂ ਵੱਲੋਂ ਕੀਤੀ ਹੜਤਾਲ ਦੀ ਅਗਵਾਈ ਕੀਤੀ। ਉਨ੍ਹਾਂ 'ਤੇ ਭਾਰਤੀ ਦੰਡਾਵਲੀ ਦੀ ਧਾਰਾ ੧੦੭ ਅਧੀਨ ਮੁਕੱਦਮਾ ਦਰਜ ਹੋਇਆ।

ਬਾਬਾ ਗੁਰਦਿੱਤ ਸਿੰਘ ਨੇ ਬਜਬਜ ਇਲਾਕੇ ਦੇ ਸਿੱਖਾਂ ਨਾਲ ਪੂਰਾ ਰਾਬਤਾ ਬਣਾ ਕੇ ਰੱਖਿਆ ਹੋਇਆ ਸੀ। ਉਨ੍ਹਾਂ ਦੇ ਨੇੜਲੇ ਰਿਸ਼ਤੇਦਾਰ ਅਤੇ ਕੁਝ ਪੁਰਾਣੇ ਸਾਥੀ ਵੀ

ਉੱਥੇ ਆ ਕੇ ਵੱਸ ਗਏ ਸਨ। ਉਨ੍ਹਾਂ ਦੀ ਪ੍ਰੇਰਨਾ ਸਦਕਾ ਅਜ਼ਾਦੀ ਤੋਂ ਪਹਿਲਾਂ ਹੀ ਕਾਮਾਗਾਟਾਮਾਰੂ ਸਾਕੇ ਦੀ ਯਾਦ ਵਿਚ ਪ੍ਰੋਗਰਾਮ ਹੋ ਲੱਗ ਪਏ ਸਨ। ਅਜ਼ਾਦੀ ਤੋਂ ਮਗਰੋਂ ਬਾਬਾ ਜੀ ਦੇ ਨਿਰੰਤਰ ਯਤਨਾਂ ਸਦਕਾ ਕਾਮਾਗਾਟਾਮਾਰੂ ਸਾਕੇ ਨੂੰ ਸਮਰਪਿਤ ਬਜਬਜ ਘਾਟ ਤੇ ਖੰਡੇ ਦੀ ਬਨਾਵਟ ਦਾ ਇਕ ਸਮਾਰਕ ਬਣਾਇਆ ਗਿਆ। ਭਾਰਤ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨੇ ੧ ਜਨਵਰੀ, ੧੯੫੨ ਈ: ਨੂੰ ਇਸ ਸਮਾਰਕ ਦਾ ਉਦਾਘਾਟਨ ਕੀਤਾ। ੧੯੫੨ ਈ: ਵਿਚ ਬਾਬਾ ਜੀ ਆਪਣੇ ਪਰਵਾਰ ਸਮੇਤ ਕਲਕੱਤੇ ਦੇ ਉੱਤਰੀ ਪਾਸੇ ਬੈਰਕਪੁਰ ਛਾਉਣੀ ਦੇ ੨੨ ਰਿਵਰਸਾਈਡ ਰੋਡ ਵਿਖੇ ਆ ਕੇ ਵੱਸ ਗਏ ਸਨ। ਉੱਥੇ ਉਨ੍ਹਾਂ ਇਕ ਕਮਰੇ ਵਿਚ ਗੁਰਦੁਆਰਾ ਸਾਹਿਬ ਸਥਾਪਿਤ ਕੀਤਾ। ਉਸ ਵਕਤ ਬੈਰਕਪੁਰ ਇਲਾਕੇ ਵਿਚ ਕਾਫ਼ੀ ਸਿੱਖ ਟਰਾਂਸਪੋਰਟਰ ਅਤੇ ਗੁਜਰਾਤ ਜ਼ਿਲ੍ਹੇ (ਪਾਕਿਸਤਾਨ ਪੰਜਾਬ) ਤੋਂ ਉਜੜ ਕੇ ਆਏ ਪਰਵਾਰਾਂ ਨੇ ਇੱਥੇ ਰੈਣ-ਬਸੇਰਾ ਬਣਾ ਲਿਆ। ਬਾਬਾ ਜੀ ਨੇ ਸ. ਹਵੇਲੀ ਰਾਮ ਸਿੰਘ, ਸ. ਬੰਤਾ ਸਿੰਘ ਕਿਲ੍ਹਾ ਰਾਏਪੁਰ ਅਤੇ ਹੋਰਨਾਂ ਆਗੂਆਂ ਨਾਲ ਮਿਲ ਕੇ ਕੌਮ ਨੂੰ ਸੰਗਠਿਤ ਕਰਨ ਦਾ ਕਾਰਜ ਕੀਤਾ ੧੯੫੪ ਈ: ਵਿਚ ਪੰਜਾਬ ਵਿਖੇ ਉਹ ਅਕਾਲ ਚਲਾਣਾ ਕਰ ਗਏ ਸਨ।

ਅਜ਼ਾਦੀ ਵੇਲੇ ਬਜਬਜ ਦੇ ਇਲਾਕੇ ਅੰਦਰ ਸੈਂਕੜੇ ਪੰਜਾਬੀ ਅਬਾਦ ਹੋ ਗਏ ਸਨ। ਪੰਜਾਬ ਦੇ ਮਾਝਾ, ਦੁਆਬਾ ਤੋਂ ਇਹ ਇੱਧਰ ਆਏ ਸਨ। ਇਨ੍ਹਾਂ ਲੋਕਾਂ ਨੇ ਇਲਾਕਾਈ ਭਾਵਨਾ ਤੋਂ ਉੱਪਰ ਉੱਠ ਕੇ ਆਪਸੀ ਰਿਸ਼ਤਾ ਘਿਓ-ਖਿੱਚੜੀ ਦਾ ਬਣਾ ਲਿਆ ਸੀ। ਇਹ ਆਪਸ ਵਿਚ ਦੁੱਖ-ਸੁੱਖ ਦੇ ਸਾਂਝੀ ਬਣ ਕੇ ਰਹਿੰਦੇ ਸਨ। ਸ੍ਰੀ ਗੁਰੂ ਸਿੰਘ ਸਭਾ, ਕਲਕੱਤਾ ਦੀ ਮਦਦ ਨਾਲ ੧੯੬੨ ਈ: ਤਕ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਦਾ ਪ੍ਰੋਗਰਾਮ ਕੀਤਾ ਜਾਂਦਾ ਸੀ। ਇਕ ਆਰਜੀ ਗੁਰਦੁਆਰਾ ਸਾਹਿਬਾਨ ਵਿਖੇ ਅਖੰਡਪਾਠ ਸਾਹਿਬ ਦਾ ਭੋਗ ਪੁਆ ਕੇ ਦੀਵਾਨ ਲੱਗਦਾ ਸੀ। ਉਸ ਸਮੇਂ ਦੇ ਸਥਾਨਕ ਸਿੱਖ ਆਗੂ ਸ. ਸੁੱਚਾ ਸਿੰਘ ਸਖੀਰਾ, ਸ. ਮਹਿੰਦਰ ਸਿੰਘ ਈਸੇਵਾਲ, ਸ. ਜਵਾਲਾ ਸਿੰਘ, ਸ. ਮੰਗਲ ਸਿੰਘ ਠੱਠਾ, ਸ. ਸੁਦਾਗਰ ਸਿੰਘ ਕੋਕਰੀ, ਸ. ਜਗਤ ਸਿੰਘ, ਸ. ਝੰਡਾ ਸਿੰਘ ਮੁਰਾਦਪੁਰ, ਸ. ਗੁਲਜਾਰ ਸਿੰਘ ਬਹਿਣੀਵਾਲ, ਸ. ਅਮਰ ਸਿੰਘ ਸਖੀਰਾ. ਸ. ਮੱਘਰ ਸਿੰਘ, ਸ. ਸੁੱਚਾ ਸਿੰਘ ਦੁਆਬੀਆ, ਸ. ਅਮਰ ਸਿੰਘ ਬੋਪਾਰਾਏ, ਸ. ਮਹਿੰਦਰ ਸਿੰਘ ਹਦਿਆਰਾ, ਸ. ਅਵਤਾਰ ਸਿੰਘ ਮੁਰਾਦਪੁਰ, ਸ. ਅਮਰ ਸਿੰਘ ਧਮੋਟ, ਸ. ਸੁਰਤਾ ਸਿੰਘ, ਸ. ਨੱਥਾ ਸਿੰਘ ਕਾਲੇ ਅਤੇ ਭਾਈ ਦਲੀਪ ਸਿੰਘ ਤੇ ਹੋਰ ਬਹੁਤ ਸਾਰੇ ਸਿੱਖਾਂ ਨੇ ਇਨ੍ਹਾਂ ਮਹਾਨ ਸ਼ਹੀਦਾਂ ਅਤੇ ਦੇਸ਼ ਭਗਤਾਂ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਥਾਂ ਖਰੀਦ ਕੇ ਗੁਰਦੁਆਰਾ ਸਾਹਿਬ ਸਥਾਪਿਤ ਕੀਤਾ। ਇਸ ਗੁਰਦੁਆਰਾ ਸਾਹਿਬ ਦਾ ਨਾਂ ਗੁਰਦੁਆਰਾ ਸ਼ਹੀਦਗੰਜ ਕਾਮਾਗਾਟਾਮਾਰੂ ਬਜਬਜ ਰੱਖਿਆ ਗਿਆ। ਇਨ੍ਹਾਂ ਬਜ਼ੁਰਗ ਆਗੂਆਂ ਦੇ ਨਾਲ ਸੇਵਾ ਕਰਦੇ ਨੌਜਵਾਨ ਤੇ ਦੂਰ-ਅੰਦੇਸ਼ੀ ਆਗੂ ਸ.

ਅਖਤਿਆਰ ਸਿੰਘ ਸੰਨ ੧੯੮੩ ਈ: ਵਿਚ ਬਣੇ। ਗੁਰਦੁਆਰਾ ਸਾਹਿਬ ਲਈ ਹੋਰ ਜ਼ਮੀਨ ਖਰੀਦੀ ਗਈ। ਉਨ੍ਹਾਂ ਨਾਲ ਸ. ਗੁਲਜਾਰ ਸਿੰਘ ਜੋਹਲ, ਸ. ਜੋਗਿੰਦਰ ਸਿੰਘ ਮੁਰਾਦਪੁਰ, ਸ. ਰੇਸ਼ਮ ਸਿੰਘ ਸਖੀਰਾ, ਸ. ਜੈਮਲ ਸਿੰਘ ਮੁਰਾਦਪੁਰਾ, ਸ. ਪਿਆਰਾ ਸਿੰਘ ਦੁਬਲੀ, ਸ. ਕਿਰਪਾਲ ਸਿੰਘ, ਸ. ਅਮਰੀਕ ਸਿੰਘ ਕਾਲੇ, ਸ. ਪਿਆਰਾ ਸਿੰਘ ਅਤੇ ਹੋਰ ਬਹੁਤ ਸਾਰੇ ਸਾਥੀਆਂ ਨੇ ਪੂਰੀ ਲਗਨ ਤੇ ਉਤਸ਼ਾਹ ਨਾਲ ਸੇਵਾ ਕੀਤੀ। ਉਨ੍ਹਾਂ ਨੇ ਕਈ ਕਾਰਜ ਨੇਪਰੇ ਚੜ੍ਹਾਏ। ਗੁਰਦੁਆਰਾ ਸਾਹਿਬ ਦੀ ਨਵੀਂ ਬਿਲਡਿੰਗ ਦਾ ਨਿਰਮਾਣ ਕੀਤਾ। ਬਜਬਜ, ਕਲਕੱਤੇ ਅਤੇ ਬੰਗਾਲ ਦੇ ਹੋਰ ਹਿੱਸਿਆਂ ਤੋਂ ਸਿੱਖ ਸੰਗਤਾਂ ਨੇ ਪੂਰਾ ਸਹਿਯੋਗ ਦਿੱਤਾ। ਗੁਰਦੁਆਰਾ ਕਮੇਟੀ ਅਧੀਨ ਕਾਮਾਗਾਟਮਾਰੂ ਮੈਮੋਰੀਅਲ ਫਾਊਂਡੇਸ਼ਨ ਕਮੇਟੀ ਬਣਾਈ ਗਈ। ਇਸ ਫਾਊਂਡੇਸ਼ਨ ਕਮੇਟੀ ਰਾਹੀਂ ਸਰਕਾਰ ਅਤੇ ਹੋਰ ਸੰਸਥਾਵਾਂ ਨਾਲ ਰਾਬਤਾ ਬਣਾਇਆ ਗਿਆ। ਫਾਊਂਡੇਸ਼ਨ ਕਮੇਟੀ ਵੱਲੋਂ ਬਜਬਜ ਰੇਲਵੇ ਸਟੇਸ਼ਨ ਦਾ ਨਾਮ ਕਾਮਾਗਾਟਾਮਾਰੂ ਸਟੇਸ਼ਨ ਰੱਖਣ ਦੀ ਮੰਗ ਕੀਤੀ ਗਈ, ਜਿਹੜੀ ਕਿ ਹੁਣ ਪੂਰੀ ਹੋ ਗਈ ਹੈ। ਸ. ਅਖਤਿਆਰ ਸਿੰਘ ਹੁਰਾਂ ਦੇ ਉੱਦਮ ਨਾਲ ਬੰਗਾਲੀ ਇਤਿਹਾਸਕਾਰ ਗਣੇਸ਼ ਘੋਸ਼ ਤੋਂ ਕਾਮਾਗਾਟਾਮਾਰੂ ਸਾਕੇ ਤੇ ਇਕ ਅਹਿਮ ਦਸਤਾਵੇਜ਼ੀ ਕਿਤਾਬ ਛਪਵਾ ਕੇ ਪ੍ਰਕਾਸ਼ਿਤ ਕੀਤੀ ਗਈ। ਇਸ ਦਾ ਨਾਂ An Episode of India's Struggle Kamagata Maru ੧੯੧੪ ਸੀ। ਬੰਗਾਲ ਦੇ ਸਿੱਖਾਂ ਲਈ ਇਹ ਅਹਿਮ ਪ੍ਰਾਪਤੀ ਸੀ। ਇਸ ਦੇ ਮਗਰੋਂ ਇਹ ਪੁਸਤਕ ਪੰਜਾਬੀ ਵਿਚ ਅਨੁਵਾਦ ਕਰਵਾ ਕੇ ਛਪਵਾਈ ਗਈ। ਗੁਰਦੁਆਰਾ ਕਮੇਟੀ ਨੇ ਇਸ ਸਾਕੇ ਨੂੰ ਦੇਸ਼ ਵਿਦੇਸ਼ ਤਕ ਪ੍ਰਚਾਰਿਆ। ਇਨ੍ਹਾਂ ਨੇ ਇਸ ਖ਼ੂਨੀ ਸਾਕੇ ਬਾਰੇ ਖੋਜ ਕਰਦਿਆਂ ਕਈ ਬੁੱਧੀਜੀਵੀਆਂ ਜਿਵੇਂ ਸ. ਮਲਵਿੰਦਰ ਸਿੰਘ ਵੜੈਚ (ਜਿਨ੍ਹਾਂ ਨੇ ਕਾਮਾਗਾਟਾਮਾਰੂ ਸਾਕੇ ਵਿਚ ਮਾਰੇ ਗਏ ਲੋਕਾਂ ਨੂੰ ਦੇਸ਼ ਭਗਤਾਂ ਦਾ ਦਰਜਾ ਦਿਵਾਉਣ ਲਈ ਕਾਨੂੰਨੀ ਲੜਾਈ ਲੜੀ), ਸ. ਗੁਰਦੇਵ ਸਿੰਘ (ਸਿੱਧੂ), ਜਥੇਦਾਰ ਕਿਰਪਾਲ ਸਿੰਘ ਬਡੂੰਗਰ ਨੇ ਖੋਜ ਕਾਰਜਾਂ ਵਿਚ ਮਦਦ ਕੀਤੀ। ਸੰਨ ੨੦੦੬ ਈ: ਤੋਂ ਕੁਝ ਸਮੇਂ ਲਈ ਸ. ਜੋਗਿੰਦਰ ਸਿੰਘ ਮੁਰਾਦਪੁਰ, ਪ੍ਰਧਾਨ ਬਣੇ ਸ. ਹਰਜਿੰਦਰ ਸਿੰਘ ਅਤੇ ਹੁਣ ਫਿਰ ਸ. ਜੋਗਿੰਦਰ ਸਿੰਘ ਦੀ ਅਗਵਾਈ ਹੇਠ ਪੁਰਾਣੇ ਅਤੇ ਨਵੇਂ ਨੌਜਆਨ ਵੀਰ ਸ. ਹੀਰਾ ਸਿੰਘ ਸਖੀਰਾ, ਸ. ਜਸਵੀਰ ਸਿੰਘ ਕਾਲੇ, ਸ. ਰਾਜਿੰਦਰ ਸਿੰਘ ਸਖੀਰਾ ਅਤੇ ਉਨ੍ਹਾਂ ਦੇ ਹੋਰ ਉਤਸ਼ਾਹੀ ਸਾਥੀ ਪੂਰੀ ਤਨਦੇਹੀ ਨਾਲ ਸੇਵਾ ਕਰ ਰਹੇ ਹਨ।

ਇਨ੍ਹਾਂ ਦੇਸ਼ ਭਗਤਾਂ ਨੂੰ ਸ਼ਰਧਾਂਜਲੀ ਦੇਣ ਲਈ ਵੱਖ-ਵੱਖ ਸਮੇਂ ਬਹੁਤ ਨਾਮੀ ਆਗੂ ਪਹੁੰਚੇ। ਪੰਡਤ ਜਵਾਹਰ ਲਾਲ ਨਹਿਰੂ, ਡਾਕਟਰ ਬੀ.ਸੀ.ਰਾਏ, ਕਾਮਰੇਡ ਰਾਮ ਕਿਸ਼ਨ, ਸ. ਪ੍ਰਤਾਪ ਸਿੰਘ ਕੈਰੋਂ ਆਪਣੀ ਧਰਮ ਪਤਨੀ ਬੀਬੀ ਰਾਮ ਕੌਰ ਸਮੇਤ ਇੱਥੇ ਆਏ। ਉਸ ਸਮੇਂ ਸਾਰੇ ਪੰਜਾਬੀ ਹੈਰਾਨ ਰਹਿ ਗਏ ਜਦ ਸ. ਪ੍ਰਤਾਪ ਸਿੰਘ ਕੈਰੋਂ ਆਪਣੀ ਧਰਮ ਪਤਨੀ ਨੂੰ ਨਾਲ ਲੈ ਕੇ ਬਜਬਜ ਦੇ ਸ਼ਹੀਦਾਂ ਨੂੰ ਸਨਮਾਨ

ਭੇਟ ਕਰਦੇ ਹੋਏ ਸ. ਸੁੱਚਾ ਸਿੰਘ ਸਖੀਰਾ ਦੇ ਘਰ ਪਹੁੰਚੇ। ਘਰ ਵਾਲੇ ਤੇ ਸਾਰੇ ਆਂਢ-ਗੁਆਂਢ ਦੇ ਸਿੱਖ ਹੈਰਾਨ ਹੋ ਗਏ। ਉਹ ਸ. ਪ੍ਰਤਾਪ ਸਿੰਘ ਕੈਰੋਂ ਦਾ ਉਨ੍ਹਾਂ ਦੇ ਰੁਤਬੇ ਮੁਤਾਬਿਕ ਆਦਰ ਨਾਲ ਬਿਠਾਉਣ ਦੀ ਸੋਚ ਹੀ ਰਹੇ ਸਨ ਤਾਂ ਸ. ਪ੍ਰਤਾਪ ਸਿੰਘ ਕੈਰੋਂ ਨੇ ਉਨ੍ਹਾਂ ਅੱਗੇ ਝੱਟ ਇਕ ਵਿਸ਼ੇਸ਼ ਮੰਗ ਰੱਖੀ। ਉਨ੍ਹਾਂ ਸ. ਸੁੱਚਾ ਸਿੰਘ ਹੁਰਾਂ ਤੋਂ ਦੇਸੀ ਤਰੀਕੇ ਨਾਲ ਪਿੱਤਲ ਦੇ ਗਲਾਸਾਂ ਵਿਚ ਚਾਹ ਛਕਣ ਅਤੇ ਮੰਜੇ 'ਤੇ ਹੀ ਬੈਠਣ ਦੀ ਤਾਕੀਦ ਕੀਤੀ। ਮਗਰੋਂ ਲੋਕਾਂ ਨੂੰ ਪਤਾ ਚੱਲਿਆ ਕਿ ਉਹ ਧਰਮ ਦੇ ਭਰਾ ਬਣੇ ਹੋਏ ਸਨ। ਇਸ ਕ੍ਰਿਸ਼ਨ ਸੁਦਾਮੇ ਵਰਗੇ ਯਾਰਾਨੇ ਦੀ ਗੱਲ ਅੱਜ ਵੀ ਤਾਜ਼ਾ ਹੈ। ਮਗਰੋਂ ਭਾਰਤ ਦੇ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਅਤੇ ਦੁਨੀਆ ਦੇ ਅਣਗਿਣਤ ਆਗੂ, ਬੁੱਧੀਜੀਵੀ ਅਤੇ ਦੇਸ਼ ਭਗਤੀ ਦੀ ਸੋਚ ਨਾਲ ਹਮਦਰਦੀ ਰੱਖਣ ਵਾਲੇ ਲੋਕ ਇੱਥੇ ਆਉਂਦੇ ਹਨ। ਪੰਜਾਬੀ ਯੂਨੀਵਰਸਿਟੀ ਦੇ ਉੱਪ ਕੁਲਪਤੀ ਡਾ. ਜਸਪਾਲ ਸਿੰਘ ਦੀ ਅਗਵਾਈ ਹੇਠ ਜਿਹੜੀ ਵੀ ਟੀਮ ਕਲਕੱਤੇ ਆਈ, ਇਸ ਸਥਾਨ ਤੇ ਨਤਮਸਤਕ ਹੋਣਾ ਉਹ ਆਪਣਾ ਪ੍ਰਮੁੱਖ ਫਰਜ਼ ਸਮਝਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਸੰਨ ੨੦੦੬ ਈ: ਵਿਚ ਸਿੱਖ ਮਿਸ਼ਨ ਦਾ ਉਦਘਾਟਨ ਕਰਨ ਗੁਰਦੁਆਰਾ ਡਨਲਪ ਆਏ ਤਾਂ ਹਵਾਈ ਅੱਡੇ ਤੋਂ ਸਿੱਧੇ ਹੀ ਆਪਣੀ ਸਾਰੀ ਟੀਮ ਨੂੰ ਲੈ ਕੇ ਸ਼ਹੀਦਾਂ ਨੂੰ ਪ੍ਰਣਾਮ ਕਰਨ ਲਈ ਬਜਬਜ ਪਹੁੰਚੇ। ਇਸ ਤੋਂ ਇਲਾਵਾ ਵੀ ਸਾਹਿਤ ਅਕੈਡਮੀ ਦਿੱਲੀ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ, ਪੰਜਾਬੀ ਸਾਹਿਤ ਅਕੈਡਮੀ ਦਿੱਲੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਅਤੇ ਹੋਰ ਬਹੁਤ ਸਾਰੀਆਂ ਅਜਿਹੀਆਂ ਸੰਸਥਾਵਾਂ ਦੇ ਬੁੱਧੀਜੀਵੀ ਬਜਬਜ ਆ ਕੇ ਸ਼ਹੀਦਾਂ ਦੀ ਮਿੱਟੀ ਨੂੰ ਆਪਣੇ ਮੱਥੇ ਨਾਲ ਲਗਾ ਚੁੱਕੀਆਂ ਹਨ।

ਸਾਰੀ ਦੁਨੀਆ ਦੇ ਪੰਜਾਬੀ, ਬੰਗਾਲੀ ਅਤੇ ਦੇਸ਼ ਭਗਤੀ ਦੀ ਸੋਚ ਰੱਖਣ ਵਾਲੇ ਲੋਕ ਬਜਬਜ ਦੇ ਸਿੱਖ ਭਾਈਚਾਰੇ ਅਤੇ ਗੁਰਦੁਆਰਾ ਕਮੇਟੀ ਦੀ ਬਹੁਤ ਸ਼ਲਾਘਾ ਕਰਦੇ ਹਨ। ਕਿਸੇ ਸਰਕਾਰੀ ਸੰਸਥਾ ਜਾਂ ਬਾਹਰੀ ਮਦਦ ਦੇ ਬਗੈਰ ਹੀ ਬਜਬਜ ਤੇ ਕਲਕੱਤੇ ਦੀ ਸੰਗਤ ਤਿਲ-ਫੁੱਲ ਇਕੱਤਰ ਕਰ ਕੇ ਸ਼ਹੀਦਾਂ ਦੀ ਯਾਦ ਵਿਚ ਬਲਦੀ ਲਾਟ ਨੂੰ ਜਗਾਈ ਰੱਖਦੀ ਹੈ। ਇਕ ਬੰਗਾਲੀ ਕਵੀ ਅਮਿਤਾਭ ਚੱਕਰਵਤੀ ਨੇ ਕਾਮਾਗਾਟਾਮਾਰੂ ਨਾਮਕ ਕਵਿਤਾ ਵਿਚ ਗੁਰਦੁਆਰਾ ਕਮੇਟੀ ਦੀ ਵਡਿਆਈ ਅਤੇ ਆਮ ਦੇਸ਼ ਵਾਸੀਆਂ ਤੇ ਸਰਕਾਰਾਂ ਵੱਲੋਂ ਦੇਸ਼ ਦੀ ਅਜ਼ਾਦੀ ਦੇ ਇਸ ਮਹਾਨ ਅਧਿਆਏ ਨੂੰ ਅਣਗੋਲਿਆਂ ਕਰਨ ਦਾ ਦੁੱਖ ਪ੍ਰਗਟ ਕੀਤਾ ਹੈ। ਕਵਿਤਾ ਦੀਆਂ ਕੁਝ ਆਖਰੀ ਪੰਕਤੀਆਂ ਇੱਥੇ ਦਿੱਤੀਆਂ ਜਾ ਰਹੀਆਂ ਹਨ:

**ਕਾਮਾਗਾਟਮਾਰੂ**

*ਬਜਬਜੇ ਕ੍ਰਿਸ਼ਕ ਓ ਸਾਧਾਰੋਨ ਮਾਨੁਸ਼ੇਰਾ ਏਈਦਿਨ*
*ਅਸਮ ਸਾਹਸੇ ਬੁਕ ਆਂਗਲੇ ਘਰੇ ਸਥਾਨ ਦਿਏਛਿਲੋ, ਹੈਈ ਬੀਰਦੇਰ*

*ਕੁਖਿਆਤ ਸਾਮਰਾਜੋਬਾਦੀਕੇ ਬੂੜੋ ਆਂਗੁਲ ਦੇਖੀਏ*
*ਕਾਲਕ੍ਰਮੇ ਓਦੇਰ ਸਾਹਾਯੋਏ ਓਂਰਾ ਫ਼ਿਰੇ ਜਾਏ ਨਿਜ ਰਾਜੌ*
*ਓਈ ਮ੍ਰਿਤਪੁਰੀ ਸ਼ਹੀਦਬੇਦੀਕੇ ਕੋਲੇ ਨਿਏ*
*ਆਜ ਏਕ ਆਸ਼ਚਰਯ ਨੀਰਬ-ਸੇਈ ਬੀਰਦੇਰ ਉਤਰਸੂਰੀਰਾ*
*ਸੋਨਾਰ ਆਖਰੇ ਲੇਖਾ ਏਈ ਇਤਿਹਾਸੇ ਉਦਾਸੀਨ*
*ਓਦੇਰ ਖੂਨੇਰ ਦਿਨ ਸਮਰਨ ਅਨੁਸ਼ਠਾਨੇ ਗੀਤ ਹੌਏ*
*ਗੁਰੂਦਵਾਰਾ ਕਮਿਟਿਰ ਦਵਾਰਾ ਧਰਮੀਅ ਸ਼ਬਦ ਕੀਰਤਨ*

ਅਮਿਤਾਭ ਚੱਕਰਵਤੀ

**ਕਾਮਾਗਾਟਾਮਾਰੂ ਕਵਿਤਾ ਦਾ ਪੰਜਾਬੀ ਅਨੁਵਾਦ:-**

*ਬਜਬਜ ਦੇ ਆਮ ਲੋਕ ਅਤੇ ਕਿਸਾਨਾਂ ਨੇ ਉਸ ਦਿਨ ਬੜੀ ਹਿੰਮਤ ਨਾਲ*
*ਬੇਖੌਫ ਇਨ੍ਹਾਂ ਮਹਾਨ ਯੋਧਿਆਂ ਨੂੰ ਆਪਣੇ ਘਰਾਂ ਵਿਚ ਪਨਾਹ ਦਿੱਤੀ*
*ਬਦਨਾਮ ਸਾਮਰਾਜਵਾਦੀਆਂ ਨੂੰ ਅੰਗੂਠਾ ਵਿਖਾ ਕੇ*
*ਇਨ੍ਹਾਂ (ਬੰਗਾਲੀ ਭਾਈਚਾਰੇ) ਦੀ ਮਦਦ ਨਾਲ ਕੁਛ ਸਮੇਂ ਮਗਰੋਂ ਉਹ ਆਪਣੇ ਵਤਨ ਚਲੇ ਜਾਂਦੇ ਹਨ*
*ਇਹ ਮ੍ਰਿਤੂ ਨਗਰੀ (ਬਜਬਜ ਬਾਰੇ) ਸ਼ਹੀਦਾਂ ਦੀ ਸਮਾਰਕਾਂ ਨੂੰ ਆਪਣੀ ਗੋਦ ਸਮਾਈ ਬੈਠੀ*
*ਅੱਜ ਇਕ ਹੈਰਾਨ ਕਰਨ ਵਾਲੀ ਚੁੱਪ-ਇਨ੍ਹਾਂ ਸੂਰਵੀਰਾਂ ਦੇ ਉੱਤਰ ਅਧਿਕਾਰੀਓ (ਸਾਰੇ ਦੇਸ ਵਾਸੀਆਂ ਨੂੰ ਵੰਗਾਰ)*
*ਸੋਨੇ ਦੇ ਅੱਖਰਾਂ ਵਿਚ ਉਕਰੇ ਇਸ ਇਤਿਹਾਸ ਤੋਂ ਉਦਾਸੀਨ*
*ਉਨ੍ਹਾਂ ਦੇ ਸ਼ਹੀਦੀ ਵਾਲੇ ਦਿਨ ਉਲੀਕੇ ਕਾਰਜ ਕਰਮ ਅਨੁਸਾਰ ਗੀਤ ਹੁੰਦੇ ਹਨ*
*ਗੁਰਦੁਆਰਾ ਕਮੇਟੀ ਅਧੀਨ ਚਲਦੇ ਹਨ ਧਾਰਮਿਕ ਸ਼ਬਦ ਕੀਰਤਨ।* ■

---

## ਧਰਮ ਪ੍ਰਚਾਰ ਕਮੇਟੀ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਮੀਰਾਂਕੋਟ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੧ ਅਪ੍ਰੈਲ, ੨੦੧੫ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੧੦੨ ਪ੍ਰਾਣੀ ਅਤੇ ਪਿੰਡ ਕਾਮਲਪੁਰਾ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ਕੁੱਲ ੭੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਜੂਨ ੧੯੮੪ ਦੇ ਅੱਖੀਂ ਡਿੱਠੇ ਹਾਲਾਤ

*-ਸ. ਗੁਰਦਿਆਲ ਸਿੰਘ**

੩ ਜੂਨ, ੧੯੮੪ ਐਤਵਾਰ ਦਾ ਦਿਨ ਸੀ। ਸ੍ਰੀ ਗੁਰੂ ਰਾਮਦਾਸ ਜੀ ਦੀ ਵਸਾਈ ਨਗਰੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹਰੇਕ ਸਾਲ ਦੀ ਤਰ੍ਹਾਂ ਐਤਕੀਂ ਵੀ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਗੁਰਪੁਰਬ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਅਤੇ ਗੁਰਦੁਆਰਾ ਸ਼ਹੀਦ ਗੰਜ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਵਿਚਕਾਰ ਖੁੱਲ੍ਹੇ ਅਸਥਾਨ 'ਤੇ ਮਨਾਇਆ ਜਾਣਾ ਸੀ। ਅਸੀਂ ਕਰਫ਼ਿਊ ਲੱਗਾ ਹੋਣ ਕਰਕੇ ਉੱਥੇ ਨਾ ਜਾ ਸਕੇ। ਮਹੱਲੇ ਵਿੱਚੋਂ ਕੁਝ ਸਿੰਘਾਂ ਨੂੰ ਦੇਖ ਕੇ ਅਸੀਂ ਵੀ (ਕਰਫ਼ਿਊ ਵਿਚ ਦੋ ਘੰਟੇ ਦੀ ਢਿੱਲ ਹੋਣ ਕਰਕੇ) ਸ੍ਰੀ ਹਰਿਮੰਦਰ ਸਾਹਿਬ ਵੱਲ ਨੂੰ ਚਾਲੇ ਪਾ ਦਿੱਤੇ। ਮੇਰੇ ਨਾਲ ਲੱਗਭਗ ਤੇਰਾਂ ਸਾਲ ਦਾ ਇਕ ਲੜਕਾ ਕਾਕਾ ਗੁਰਮੁਖ ਸਿੰਘ ਸੀ। ਅਸੀਂ ਤਕਰੀਬਨ ਪੌਣੇ ਸੱਤ ਵਜੇ ਸ਼ਾਮ ਨੂੰ ਸਾਈਕਲਾਂ 'ਤੇ ਚੱਲੇ ਸਾਂ। ਅੱਗੇ ਬਜ਼ਾਰਾਂ ਵਿਚ ਮਿਲਟਰੀ ਕਾਫ਼ੀ ਆ ਚੁੱਕੀ ਸੀ।

ਅਸੀਂ ਸੱਤ ਵੱਜ ਕੇ ਦਸ ਮਿੰਟ 'ਤੇ ਸ੍ਰੀ ਦਰਬਾਰ ਸਾਹਿਬ ਪੁੱਜ ਗਏ। ਉੱਥੇ ਜਾ ਕੇ ਪਤਾ ਲੱਗਾ ਕਿ ਕਰਫ਼ਿਊ ਸਾਢੇ ਸੱਤ ਵਜੇ ਬੰਦ ਹੋ ਜਾਣਾ ਹੈ, ਇਸ ਲਈ ਅਸੀਂ ਸਰਾਂ ਵਾਲੇ ਪਾਸੇ ਜੋੜੇ ਘਰ ਵਿਚ ਜੋੜੇ ਤੇ ਸਾਈਕਲ ਰੱਖ ਕੇ ਕਾਹਲੀ-ਕਾਹਲੀ ਵਿਚ ਸ੍ਰੀ ਹਰਿਮੰਦਰ ਸਾਹਿਬ ਅੰਦਰ ਗਏ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਦਰਸ਼ਨ ਕਰ ਕੇ ਵਾਪਸੀ 'ਤੇ ਅਸੀਂ ਘੰਟਾ-ਘਰ ਵਾਲੇ ਪਾਸੇ ਡਿਓੜ੍ਹੀ ਤੋਂ ਸੰਗਤਾਂ ਤੋਂ ਪਤਾ ਕੀਤਾ ਕਿ ਇਧਰ ਦੀ ਘਰਾਂ ਨੂੰ ਵਾਪਸ ਜਾਣ ਦਿੰਦੇ ਹਨ ਕਿ ਨਹੀਂ। ਨਾਂਹ ਹੋਣ ਕਰਕੇ ਅਸੀਂ ਸ਼ਹੀਦਾਂ ਦੇ ਗੁਰਦੁਆਰੇ ਵਾਲੇ ਰਾਹ ਨੂੰ (ਜੋ ਕਿ ਕਰਫ਼ਿਊ ਲੱਗਾ ਹੋਣ ਦੌਰਾਨ ਖੁੱਲ੍ਹਾ ਰਹਿੰਦਾ ਸੀ) ਗਏ ਤੇ ਉਧਰੋਂ ਵਾਪਸ ਆ ਰਹੇ (ਗੁਰਦੁਆਰਾ ਬਾਬਾ ਅਟੱਲ ਜੀ ਦੇ ਲਾਗਿਓਂ) ਤਿੰਨ ਕੁ ਬੀਬੀਆਂ ਅਤੇ ਇਕ ਸਿੱਖ ਤੋਂ ਪੁੱਛਿਆ ਕਿ ਇਧਰ ਦੀ ਜਾਣ ਦਿੰਦੇ ਹਨ ਕਿ ਨਹੀਂ? ਉਨ੍ਹਾਂ ਕਿਹਾ ਕਿ ਮਿਲਟਰੀ ਵਾਲੇ ਕਿਸੇ ਪਾਸੇ ਜਾਣ ਨਹੀਂ ਦਿੰਦੇ, ਅਸੀਂ ਵੀ ਨਿਰਾਸ਼ ਹੋ ਕੇ ਵਾਪਸ ਆ ਗਏ। ਹੁਣ ਸਾਨੂੰ ਰਾਤ ਵਿਸ਼ਰਾਮ ਕਰਨ ਦੀ ਸੋਚ ਸੀ। ਅਸੀਂ ਗੁਰੂ ਨਾਨਕ ਨਿਵਾਸ ਦੀ ਉੱਪਰਲੀ ਛੱਤ ਉੱਪਰ ਰਾਤ ਕੱਟੀ।

ਦਾਸ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ੪ ਜੂਨ ਨੂੰ ਚਾਰ ਵਜੇ ਪਾਲਕੀ ਸਾਹਿਬ (ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਸ੍ਰੀ ਹਰਿਮੰਦਰ ਸਾਹਿਬ ਵਿਖੇ ਲਿਜਾਈ ਜਾਂਦੀ ਹੈ) ਨਾਲ ਰਲ਼ ਗਿਆ। ਸਾਢੇ ਚਾਰ

**ਮਕਾਨ ਨੰ: ੨੩੩੪, ਗਲੀ ਨੰ: ੨, ਧਰਮਪੁਰਾ, ਜੌੜਾ ਫਾਟਕ, ਸ੍ਰੀ ਅੰਮ੍ਰਿਤਸਰ।*

ਵਜੇ ਪਹਿਲਾ ਮੁਖਵਾਕ (ਹੁਕਮਨਾਮਾ) ਲਿਆ ਗਿਆ। ਕੀਰਤਨ ਫਿਰ ਅਰੰਭ ਹੋ ਗਿਆ। ਭਾਈ ਸਾਹਿਬ ਭਾਈ ਅਮਰੀਕ ਸਿੰਘ ਜੀ (ਜੋ ਕਿ ਐਕਸ਼ਨ ਦੌਰਾਨ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਸ਼ਹੀਦ ਹੋ ਗਏ ਸਨ) ਜਥੇ ਸਮੇਤ ਸ੍ਰੀ ਆਸਾ ਜੀ ਕੀ ਵਾਰ ਦਾ ਕੀਰਤਨ ਕਰ ਰਹੇ ਸਨ। ਤਕਰੀਬਨ ਚਾਰ ਵੱਜ ਕੇ ਚਾਲ੍ਹੀ ਮਿੰਟ ਹੋਏ ਹੋਣਗੇ ਇਕ ਬਹੁਤ ਹੀ ਜ਼ੋਰਦਾਰ ਗੋਲੇ ਦਾ ਧਮਾਕਾ ਹੋਇਆ, ਜਿਸ ਬਾਰੇ ਸੰਗਤਾਂ ਵਿਚ ਵੱਖ-ਵੱਖ ਚਰਚਾ ਸੀ ਕਿ ਗੋਲਾ ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਓੜ੍ਹੀ ਦੇ ਬਾਹਰ ਡਿੱਗਿਆ ਹੈ। ਪਰੰਤੂ ਬਾਅਦ ਵਿਚ ਹੋਰ ਸੰਗਤਾਂ ਨੇ ਦੱਸਿਆ ਕਿ ਗੋਲਾ ਸਿੰਧੀਆਂ ਦੀ ਧਰਮਸ਼ਾਲਾ (ਜੋ ਕਿ ਗੁਰਦੁਆਰਾ ਥੜ੍ਹਾ ਸਾਹਿਬ ਕੋਲ ਸੀ) ਓਥੇ ਡਿੱਗਿਆ ਹੈ।

ਖੈਰ ਗੋਲਾ ਡਿੱਗਿਆ ਪਰ ਜਾਨੀ ਨੁਕਸਾਨ ਕੋਈ ਨਹੀਂ ਸੀ ਹੋਇਆ। ਸ੍ਰੀ ਦਰਬਾਰ ਸਾਹਿਬ ਦੇ ਅੰਦਰ/ਬਾਹਰ ਬੈਠੀ ਸੰਗਤ ਅੱਗੇ-ਪਿੱਛੇ ਹੋ ਗਈ। ਹਰਿ ਕੀ ਪੌੜੀ ਵਾਲੇ ਦਰਵਾਜ਼ੇ ਨੂੰ ਛੱਡ ਕੇ ਬਾਕੀ ਤਿੰਨੇ ਦਰਵਾਜ਼ੇ ਬੰਦ ਕਰ ਦਿੱਤੇ। ਬਸ ਫੇਰ ਕੀ ਸੀ, ਆਸੇ-ਪਾਸੇ ਤੋਂ ਗੋਲਿਆਂ/ਗੋਲੀਆਂ ਦੀਆਂ ਕੁਝ ਬਰੀਕ ਤੇ ਕੁਝ ਭਰਵੀਆਂ ਅਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ। ਗੁਰੂ ਸੰਗਤ ਦੇ ਕੁਝ ਪ੍ਰਾਣੀ ਵਰ੍ਹਦੀ ਗੋਲੀ ਦੇ ਵਿਚ ਹੀ ਪਰਕਰਮਾ ਦੇ ਕਮਰਿਆਂ ਵਿਚ ਜਾਂ ਜਿੱਥੇ ਕਿਤੇ ਵੀ ਕਿਸੇ ਨੂੰ ਜਗ੍ਹਾ ਮਿਲੀ, ਚਲੇ ਗਏ। ਅੰਦਰ ਕੀਰਤਨ ਜਾਰੀ ਰਿਹਾ। ਰਾਗੀ ਸਿੰਘਾਂ ਦਾ ਜਥਾ ਜੇਕਰ ਕੋਈ ਨਹੀਂ ਆਉਂਦਾ ਸੀ ਤਾਂ ਸੰਗਤ ਵਿੱਚੋਂ ਪ੍ਰੇਮੀ ਸਿੰਘ ਕੀਰਤਨ ਦੀ ਚੌਂਕੀ ਸ਼ੁਰੂ ਕਰ ਦਿੰਦੇ ਸਨ। ਖ਼ੈਰ ਰਾਤ ਨੂੰ ਪ੍ਰਚੱਲਤ ਮਰਯਾਦਾ ਅਨੁਸਾਰ ਸੋਦਰ ਦੀ ਚੌਂਕੀ ਉਪਰੰਤ ਆਰਤੀ ਸਾਹਿਬ ਦੇ ਕੀਰਤਨ ਤੋਂ ਬਾਅਦ (ਅਗਾਂਹ ਕੀਰਤਨ ਜਾਰੀ ਰੱਖਣ ਦੀ ਬਜਾਏ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਰਿ ਕੀ ਪੌੜੀ ਉੱਪਰ, ਕਮਰੇ ਵਿਚ ਜਿੱਥੇ ਵੱਡੀ ਬੀੜ ਦਾ ਪ੍ਰਕਾਸ਼ ਹੁੰਦਾ ਹੈ, ਸੁਖਾਸਨ ਕਰ ਦਿੱਤਾ ਗਿਆ। ਅਸੀਂ ੪ ਜੂਨ ਦੀ ਰਾਤ ਦਾ ਵਿਸ਼ਰਾਮ ਝੰਡੇ ਬੁੰਗੇ ਦੇ ਲਾਗੇ ਇਕ ਕਮਰੇ ਵਿਚ ਕੀਤਾ। ਗਰਮੀ ਬਹੁਤ ਜ਼ਿਆਦਾ ਹੋਣ ਕਰਕੇ ਅਤੇ ਗੋਲੀਆਂ ਦੀ ਲਗਾਤਾਰ ਖੜਖੜਾਹਟ ਹੋਣ ਕਰਕੇ ਨੀਂਦ ਨਹੀਂ ਆਈ। ਮੇਰੇ ਨਾਲ ਇਕ ਸਿੰਘ (ਭਾਈ ਅਵਤਾਰ ਸਿੰਘ ਪਾਰੋਵਾਲ ਜ਼ਿਲ੍ਹਾ ਗੁਰਦਾਸਪੁਰ) ਰਲ਼ ਗਿਆ। ਮਰਯਾਦਾ ਅਨੁਸਾਰ ੫ ਜੂਨ ਨੂੰ ਸ੍ਰੀ ਦਰਬਾਰ ਸਾਹਿਬ ਵਿਖੇ ਗੁਰੂ ਸਾਹਿਬ ਜੀ ਦਾ ਪ੍ਰਕਾਸ਼ ਹੋਇਆ। ਕੀਰਤਨ ਵੀ ਅਰੰਭ ਹੋ ਗਿਆ। ਗੋਲੀ ਚੱਲਦੀ ਰਹੀ। ਅਸੀਂ ਦੋਵੇਂ ਸਿੰਘ ਗੋਲੀਆਂ ਦੀ ਬੁਛਾੜ ਵਿਚ ਲੰਮੇ ਪੈ-ਪੈ ਕੇ ਅਤੇ ਕਦੇ ਦੌੜ ਕੇ ਪਹਿਲੇ ਹੁਕਮਨਾਮੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪਹੁੰਚ ਗਏ। ਮੁਖਵਾਕ ਹੋਇਆ। ਸ੍ਰੀ ਆਸਾ ਜੀ ਕੀ ਵਾਰ ਦਾ ਕੀਰਤਨ ਭਾਈ ਅਮਰੀਕ ਸਿੰਘ ਜੀ ਦਾ ਜਥਾ ਹੀ ਕਰ ਰਿਹਾ ਸੀ ਜੋ ਸ੍ਰੀ ਆਸਾ ਜੀ ਕੀ ਵਾਰ ਦੇ ਭੋਗ ਤੋਂ ਉਪਰੰਤ ਵਰ੍ਹਦੀ ਗੋਲੀ ਵਿਚ ਬਾਹਰ ਨਿਕਲ ਗਏ ਅਤੇ ਪਰਕਰਮਾ ਵਿਚ ਸ਼ਹੀਦੀ ਪਾ ਗਏ।

੫ ਜੂਨ ਨੂੰ ਫਾਇਰਿੰਗ ਦਾ ਕੰਮ ਬਹੁਤ ਤੇਜ਼ ਹੋ ਗਿਆ ਸੀ। ਫੌਜ ਸ੍ਰੀ ਦਰਬਾਰ ਸਾਹਿਬ ਦੇ ਨੇੜੇ-ਨੇੜੇ ਆ ਰਹੀ ਸੀ। ਕੀਰਤਨ ਅਜੇ ਤਕ ਜਾਰੀ ਸੀ। ਕਈ ਜਥੇ ਕੀਰਤਨ ਦੀ ਚੌਂਕੀ 'ਤੇ ਨਾ ਪਹੁੰਚ ਸਕੇ। ਉਨ੍ਹਾਂ ਦੀ ਜਗ੍ਹਾ ਜਿਹੜਾ ਰਾਗੀ ਜਥਾ ਅੰਦਰ ਸੀ, ਉਹੀ ਕੀਰਤਨ ਦੀ ਚੌਂਕੀ ਭਰਦਾ ਜਾਂ ਕੁਝ ਪ੍ਰੇਮੀ ਸਿੰਘ ਵੀ ਕੀਰਤਨ ਦੀ ਚੌਂਕੀ ਭਰਦੇ ਸਨ। ਅੰਦਰ ਬੈਠੇ ਸੇਵਾਦਾਰ/ਪ੍ਰੇਮੀ ਸਿੰਘ ਕਦੀ-ਕਦੀ ਖੁੱਲ੍ਹੀ ਹਵਾ ਲੈਣ ਲਈ ਹਰਿ ਕੀ ਪੌੜੀ ਦੇ ਜੰਗਲੇ ਕੋਲ ਆ ਜਾਂਦੇ। ਭੁੱਖ-ਪਿਆਸ ਤੰਗ ਕਰਦੀ ਤਾਂ ਸਰੋਵਰ ਦਾ ਜਲ ਛਕ ਲੈਂਦੇ। ਇਕ ਸਿੰਘ ਸੰਗਤ ਨੂੰ ਥੋੜ੍ਹਾ-ਬਹੁਤ ਲੰਗਰ ਵਰ੍ਹਦੀ ਗੋਲੀ ਵਿਚ ਆ ਕੇ ਛਕਾ ਗਿਆ ਸੀ। ਹਰਿ ਕੀ ਪੌੜੀ 'ਤੇ ਬੈਠਿਆਂ ਅਸੀਂ ਲੰਗਰ ਦੀ ਇਮਾਰਤ ਉੱਤੇ, ਉੱਚੇ ਬੁਰਜਾਂ (ਰਾਮਗੜ੍ਹੀਆ ਬੁੰਗੇ) ਉੱਤੇ ਅਤੇ ਪਾਣੀ ਦੀ ਟੈਂਕੀ ਉੱਤੇ ਗੋਲੇ ਵਰ੍ਹਦੇ ਦੇਖੇ। ਪਾਣੀ ਦੀ ਟੈਂਕੀ ਸਾਡੇ ਦੇਖਦਿਆਂ-ਦੇਖਦਿਆਂ ਲੀਕ ਕਰਨ ਲੱਗ ਪਈ ਸੀ। ਪਾਣੀ ਸਾਰਾ ਖ਼ਤਮ ਹੋ ਗਿਆ ਸੀ ਜਿਸ ਨਾਲ ਬਾਹਰਲੀ ਸੰਗਤ ਬਹੁਤ ਮੁਸ਼ਕਲ ਵਿਚ ਫਸ ਗਈ। ਟੂਟੀਆਂ ਵਿਚ ਪਾਣੀ ਆਉਣਾ ਬੰਦ ਹੋ ਗਿਆ ਅਤੇ ਬਿਜਲੀ ਵੀ ਬੰਦ ਹੋ ਗਈ। ਅਸੀਂ ਪੰਜ-ਛੇ ਵਜੇ ਦੇ ਕਰੀਬ ਸ੍ਰੀ ਹਰਿਮੰਦਰ ਸਾਹਿਬ ਦੇ ਬਿਲਕੁਲ ਅੰਦਰ ਚਲੇ ਗਏ, ਕਿਉਂਕਿ ਗੋਲੀ ਦਾ ਖ਼ਤਰਾ ਹੁਣ ਹਰਿ ਕੀ ਪੌੜੀ 'ਤੇ ਵੀ ਪ੍ਰਤੀਤ ਹੋਣ ਲੱਗ ਪਿਆ ਸੀ। ਸਰੋਵਰ ਵਿਚ ਵੀ ਗੋਲੇ ਡਿੱਗਦੇ ਦੇਖੇ। ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰਲੇ ਚਾਰੇ ਦਰਵਾਜ਼ੇ ਬੰਦ ਹੋਣ ਕਰਕੇ ਗਰਮੀ ਦੀ ਅੱਤ ਹੋਣ ਕਾਰਨ ਅੰਦਰ ਸਾਹ ਘੁਟਵਾਂ ਅਤੇ ਤੰਗ ਜਿਹਾ ਵਾਤਾਵਰਨ ਹੋ ਗਿਆ ਸੀ।

ਸੋਦਰ ਦੀ ਚੌਂਕੀ ਵੇਲੇ ਪਾਠ ਕਰਨ ਲਈ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ ਜੀ (ਗ੍ਰੰਥੀ ਸ੍ਰੀ ਦਰਬਾਰ ਸਾਹਿਬ) ਫਾਇਰਿੰਗ ਜ਼ਿਆਦਾ ਹੋਣ ਕਰਕੇ ਸਮੇਂ ਤੋਂ ਕੁਝ ਮਿੰਟ ਲੇਟ ਹੋ ਗਏ। ਜਦ ਤਕ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਗ੍ਰੰਥੀ ਪੰਜ ਦਸ ਮਿੰਟਾਂ ਵਿਚ ਪਹੁੰਚ ਗਏ ਤੇ ਪਾਠ ਸ਼ੁਰੂ ਕਰ ਦਿੱਤਾ। ਰਾਗੀ ਸਿੰਘ ਸੋਦਰ ਦੀ ਚੌਂਕੀ ਲਾ ਕੇ ਚਲੇ ਗਏ। ਸ੍ਰੀ ਰਹਿਰਾਸ ਸਾਹਿਬ ਜੀ ਦੇ ਭੋਗ/ਅਰਦਾਸ ਤੋਂ ਬਾਅਦ ਆਰਤੀ ਸਾਹਿਬ ਵਾਸਤੇ ਕੋਈ ਜਥਾ ਨਹੀਂ ਸੀ। ਸੋ ਆਰਤੀ ਦੇ ਕੀਰਤਨ ਦੀ ਸੇਵਾ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਦਾਸ (ਲਿਖਾਰੀ) ਤੋਂ ਬਖ਼ਸ਼ਿਸ਼ ਕਰ ਕੇ ਲਈ। ਇਸ ਤੋਂ ਬਾਅਦ ਹੁਕਮਨਾਮਾ ਲੈ ਕੇ ਮਹਾਰਾਜ ਜੀ ਦਾ ਸੁਖਾਸਨ ਪਿਛਲੇ ਦਿਨ ਦੀ ਤਰ੍ਹਾਂ ਹਰਿ ਕੀ ਪੌੜੀ ਉੱਪਰ ਵੱਡੀ ਬੀੜ ਦੇ ਸਾਹਮਣੇ ਹੀ ਪੀਹੜਾ ਸਾਹਿਬ 'ਤੇ ਕਰ ਦਿੱਤਾ ਗਿਆ। ਇਹ ਸਮਾਂ ਰਾਤ ਲੱਗਭਗ ਅੱਠ ਵਜੇ ਤੋਂ ਸਾਢੇ ਅੱਠ ਵਜੇ ਦੇ ਵਿਚਕਾਰ ਦਾ ਹੈ।

੫ ਜੂਨ ਨੂੰ ਰਾਤ ਦੇ ਸੁਖਾਸਨ ਤੋਂ ਬਾਅਦ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਨੇ ਹਾਜ਼ਰ ਸੰਗਤ ਨੂੰ ਬੇਨਤੀ ਕੀਤੀ ਕਿ ਸਾਧਸੰਗਤ ਜੀ! ਇਸ ਸਮੇਂ ਪੰਥ 'ਤੇ ਭੀੜ ਬਣੀ ਹੈ। ਆਓ ਰਲ ਕੇ ਮਹਾਰਾਜ ਜੀ ਦੀ ਹਜ਼ੂਰੀ ਵਿਚ ਅਰਦਾਸ ਕਰੀਏ।

ਉਨ੍ਹਾਂ ਸੰਗਤਾਂ ਵਿੱਚੋਂ ਪੰਜ ਸਿੰਘ ਚੁਣੇ। ਇਕ ਤਾਂ ਉਹ ਆਪ ਸਨ, ਦੂਜੇ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ ਜੀ ਗ੍ਰੰਥੀ, ਤੀਜੇ ਭਾਈ ਗੁਰਦੀਪ ਸਿੰਘ ਜੀ (ਅਰਦਾਸੀਆ ਸਿੰਘ), ਚੌਥਾ ਦਾਸ (ਲਿਖਾਰੀ), ਪੰਜਵੇਂ ਸਿੰਘ ਦਾ ਨਾਂ ਇਸ ਵੇਲੇ ਯਾਦ ਨਹੀਂ ਹੈ। ਅਰਦਾਸ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਨੇ ਕੀਤੀ ਅਤੇ ਬੇਨਤੀ ਵਿਚ ਕਿਹਾ ਕਿ ਸੱਚੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ! ਇਸ ਵੇਲੇ ਆਪ ਦੇ ਪੰਥ ਉੱਤੇ ਭੀੜ ਬਣੀ ਹੈ, ਅਸੀਂ ਆਪ ਜੀ ਦੇ ਨਾਮ-ਧਰੀਕ ਸਿੱਖ ਸੇਵਕ ਬੇਨਤੀ ਕਰਦੇ ਹਾਂ ਕਿ ਆਪ ਜੀ ਨੇ ਪੰਥ ਦੀ ਲਾਜ ਰੱਖਣੀ ਤੇ ਹਰ ਪ੍ਰਕਾਰ ਦੀ ਸਹਾਇਤਾ ਕਰਨੀ।... ਅਰਦਾਸ ਤੋਂ ਬਾਅਦ ਅਸੀਂ ਸਾਰੇ ਹੇਠਾਂ ਆ ਗਏ। ਗੋਲੀ ਹੋਰ ਤੇਜ਼ ਹੋ ਗਈ। ਸ੍ਰੀ ਹਰਿਮੰਦਰ ਸਾਹਿਬ ਤੋਂ ਬਾਹਰ ਨਿਕਲਣਾ ਬਹੁਤ ਔਖਾ ਹੋ ਗਿਆ। ਅਸੀਂ ਸਾਰਿਆਂ ਨੇ ਅੰਦਰ ਬੈਠ ਕੇ ਜਪੁਜੀ ਸਾਹਿਬ ਅਤੇ ਕੁਝ ਚੌਪਈ ਸਾਹਿਬ ਦੇ ਪਾਠ ਕੀਤੇ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਦਰਵਾਜ਼ੇ ਬੰਦ ਹੋਣ ਕਰਕੇ ਅਤੇ ਬਿਜਲੀ ਬੰਦ ਹੋਣ ਕਰਕੇ ਗਰਮੀ ਅਤੇ ਪਿਆਸ ਬਹੁਤ ਸਤਾਉਣ ਲੱਗੀ, ਸਰੀਰ ਥੱਕ-ਟੁੱਟ ਗਏ। ਪਰੰਤੂ ਸੱਚਖੰਡ ਦਾ ਅਸਥਾਨ ਤੇ ਸੰਗਤ ਦੇ ਦਰਸ਼ਨ-ਪਰਸਨ ਕਰ ਕੇ ਹੌਂਸਲੇ ਨਾਲ ਬੈਠੇ ਰਹੇ। ਭਾਈ ਅਵਤਾਰ ਸਿੰਘ ਪਾਰੋਵਾਲ ਨੇ ਇਕ ਹੋਰ ਸਾਥੀ ਨੂੰ ਨਾਲ ਲੈ ਸਰੋਵਰ ਵਿੱਚੋਂ ਦੋ ਕੁ ਬਾਲਟੀਆਂ ਜਲ ਦੀਆਂ ਭਰ ਕੇ ਅੰਦਰ ਰੱਖ ਲਈਆਂ। ਉਸ ਵੇਲੇ ਸੇਵਾਦਾਰਾਂ ਸਮੇਤ ਪ੍ਰੇਮੀ ਸਿੰਘਾਂ ਦੇ ਕੋਈ ੨੨-੨੪ ਦੇ ਕਰੀਬ ਪ੍ਰਾਣੀ ਅੰਦਰ ਸਨ। ਥੋੜ੍ਹੇ-ਥੋੜ੍ਹੇ ਪਾਣੀ ਨਾਲ ਗੁਜ਼ਾਰਾ ਕੀਤਾ।

ਰਾਤ ੯ ਵਜੇ ਤੋਂ ਬਾਅਦ ਸਾਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰੋਂ-ਬਾਹਰੋਂ ਰੌਲਾ, ਚੀਖ-ਚਿਹਾੜਾ ਅਤੇ ਰੋਣ ਦੀਆਂ ਅਵਾਜ਼ਾਂ ਸੁਣਾਈ ਦਿੱਤੀਆਂ, ਜਿਸ ਤੋਂ ਅਸੀਂ ਅੰਦਾਜ਼ਾ ਲਗਾਇਆ ਕਿ ਫੌਜ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਅੰਦਰ ਦਾਖ਼ਲ ਹੋ ਚੁੱਕੀ ਹੈ। ਉਸ ਰਾਤ ਪਰਕਰਮਾ ਵਿਚ ਰਹਿ ਰਹੀਆਂ ਸੰਗਤਾਂ ਨੂੰ ਗੋਲਿਆਂ, ਬੰਦੂਕਾਂ ਦੀਆਂ ਸੰਗੀਨਾਂ ਅਤੇ ਗੋਲੀਆਂ ਨਾਲ ਮਾਰ ਦਿੱਤਾ ਗਿਆ। ਕੁਝ ਸਮੇਂ ਬਾਅਦ ਟੈਂਕ ਆ ਗਏ। ਇਕ ਟੈਂਕ ਦੀ ਫਲੈਸ਼ (ਤੇਜ਼ ਲਾਈਟ) ਹਰਿ ਕੀ ਪੌੜੀ ਦੇ ਦਰਵਾਜ਼ੇ ਵੱਲ ਨੂੰ ਸਿੱਧੀ ਪੈਂਦੀ ਸੀ। ਇਸ ਵਾਸਤੇ ਹੁਣ ਸਾਡੇ ਵਾਸਤੇ ਸਰੋਵਰ ਵਿੱਚੋਂ ਜਲ ਲੈਣਾ ਹੋਰ ਵੀ ਔਖਾ ਹੋ ਗਿਆ ਸੀ। ਰਾਤ ਟੈਂਕਾਂ ਦੀਆਂ ਤੇ ਹੋਰ ਮਿਲਟਰੀ ਦੀਆਂ ਗੱਡੀਆਂ ਦੀਆਂ ਅਵਾਜ਼ਾਂ ਸੁਣਦੀਆਂ ਰਹੀਆਂ ਅਤੇ ਵਿੱਚੋਂ-ਵਿੱਚੋਂ ਫਾਇਰਿੰਗ ਵੀ ਬੰਦ ਹੋਈ ਜਿਸ ਤੋਂ ਅਸੀਂ ਇਹ ਸਮਝਦੇ ਸਾਂ ਕਿ ਮਿਲਟਰੀ ਵਾਪਸ ਜਾ ਰਹੀ ਹੈ। ਪਰੰਤੂ ਬਾਅਦ ਵਿਚ ਕੁਝ ਸਿੰਘਾਂ ਨੇ ਦੱਸਿਆ ਕਿ ਇਸ ਦੌਰਾਨ ਮਿਲਟਰੀ ਆਪਣੇ ਮਰੇ ਅਤੇ ਜ਼ਖ਼ਮੀ ਫੌਜੀਆਂ ਨੂੰ ਸੰਭਾਲਦੀ ਰਹੀ। ਇਹ ਰਾਤ ਕਈ ਸੋਚਾਂ-ਸੋਚਦਿਆਂ ੬ ਜੂਨ ਦਾ ਅੰਮ੍ਰਿਤ ਵੇਲਾ ਹੋ ਗਿਆ। ਇਸ ਸਾਰੇ ਸਮੇਂ ਦੌਰਾਨ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਬਹੁਤ ਹੀ ਹੌਂਸਲਾਪ੍ਰਸਤ ਰਹੇ ਸਨ।

੬ ਜੂਨ ਨੂੰ ਅੰਮ੍ਰਿਤ ਵੇਲੇ ਇਕ ਪ੍ਰੇਮੀ ਬਜ਼ੁਰਗ ਭਾਈ ਸਰਦਾਰਾ ਸਿੰਘ (ਜੋ ਸਰੀਰ ਦੇ ਭਾਰੇ ਸਨ) ਨੇ ਬਾਕੀ ਸੇਵਾਦਾਰਾਂ ਨੂੰ ਨਾਲ ਲੈ ਕੇ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਅਸਥਾਨ ਤਿਆਰ ਕੀਤਾ। ਵਿਛਾਈ ਕੀਤੀ। ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਹੋਇਆ। ਮੁਖਵਾਕ ਲਿਆ ਗਿਆ। ਅੰਦਰ ਹਜ਼ੂਰੀ ਕੀਰਤਨ ਵਾਸਤੇ ਰਾਗੀ ਸਿੰਘ ਕੋਈ ਨਹੀਂ ਸਨ। ਭਾਈ ਗੁਰਦੀਪ ਸਿੰਘ ਦੇ ਰਾਗੀ ਜਥੇ ਦੇ ਇਕ ਸੂਰਮਾ ਸਿੰਘ ਜੋੜੀਵਾਲੇ ਭਾਈ ਚਰਨਜੀਤ ਸਿੰਘ ਜੀ (ਜੋ ਹੁਣ ਵੀ ਕਿਸੇ ਜਥੇ ਨਾਲ ਹਾਜ਼ਰੀ ਭਰਦੇ ਹਨ) ਨੂੰ ਦਾਸ (ਲਿਖਾਰੀ) ਨੇ ਕਿਹਾ ਕਿ ਤੁਸੀਂ ਵਿਚਕਾਰ ਵਾਜੇ ’ਤੇ ਆ ਜਾਓ ਕਿਉਂਕਿ ਤੁਸੀਂ ਮਰਯਾਦਾ ਜਾਣਦੇ ਹੋ ਤੇ ਮੈਂ ਸਾਈਡ ’ਤੇ ਬੈਠ ਜਾਂਦਾ ਹਾਂ। ਇਕ ਹੋਰ ਟਕਸਾਲੀ ਸਿੰਘ ਸੀ (ਜਿਸ ਨੂੰ ਮੈਂ ਜਾਣਦਾ ਨਹੀਂ) ਜੋੜੀ ਵਜਾਉਣ ਲਈ ਤਿਆਰ ਹੋ ਗਿਆ। ਭਾਈ ਚਰਨਜੀਤ ਸਿੰਘ ਨੇ ਦਾਸ ਨੂੰ ਕਿਹਾ ਕਿ ਤੁਸੀਂ ਹੀ ਵਿਚਕਾਰ ਬੈਠ ਜਾਓ। ਸੋ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਬਖਸ਼ਿਸ਼ ਸਦਕਾ ਦਾਸ ਨੇ ਵਿਚਕਾਰ ਬੈਠ ਕੇ ਕੀਰਤਨ ਸ਼ੁਰੂ ਕਰ ਦਿੱਤਾ। ਅਜੇ ਕੀਰਤਨ ਸ਼ੁਰੂ ਹੋਇਆ ਹੀ ਸੀ ਕਿ ਏਨੇ ਜ਼ੋਰ ਦਾ ਗੋਲੇ ਦਾ ਧਮਾਕਾ ਹੋਇਆ ਕਿ ਸਾਡੇ ਹੱਥ ਕੰਬ ਗਏ। ਦਿਲ ਫੜਫੜਾਏ। ਖੈਰ ਸਾਹਮਣੇ ਸਤਿਗੁਰੂ ਜੀ ਦਾ ਦਰਸ਼ਨ-ਦੀਦਾਰ ਪਰਸਦੇ ਹੌਂਸਲੇ ਨਾਲ ਕੀਰਤਨ ਕਰੀ ਗਏ। ਗੋਲੇ ਏਨੇ ਜ਼ੋਰ ਨਾਲ ਵਰ੍ਹਨ ਲੱਗੇ ਕਿ ਕਈ ਵਾਰ ਕੀਰਤਨ ਕਰਦਿਆਂ ਸਾਨੂੰ ਆਪਣੀ ਅਵਾਜ਼ ਵੀ ਨਹੀਂ ਸੁਣਾਈ ਸੀ ਦਿੰਦੀ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਦਾ ਸਦਕਾ ਸ੍ਰੀ ਆਸਾ ਜੀ ਕੀ ਵਾਰ ਦਾ ਕੀਰਤਨ ਨਿਰਵਿਘਨ ਸਮਾਪਤ ਹੋਇਆ। ਅਰਦਾਸ ਹੋਈ। ਹੁਕਮਨਾਮਾ ਹੋਇਆ। ਦਾਸ ਦੇ ਮਨ ਵਿਚ ਆਇਆ ਕਿ ਜਿੰਨਾ ਚਿਰ ਸਰੀਰ ਕੰਮ ਕਰਦਾ ਹੈ, ਕੀਰਤਨ ਕਰੀ ਚੱਲੀਏ।

ਬਸ ਇਕ ਸ਼ਬਦ ਬਿਲਾਵਲ ਦੀ ਚੌਂਕੀ ਵਿਚ ਪੜ੍ਹਿਆ, ‘ਸਤਿਗੁਰ ਮੇਰਾ ਬੇਮੁਹਤਾਜਾ’। ਗਲਾ ਸੁੱਕ ਰਿਹਾ ਸੀ, ਆਂਦਰਾਂ ਨੂੰ ਖਿੱਚ ਪੈ ਰਹੀ ਸੀ। ਦਾਸ ਨੇ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ ਜੀ ਨੂੰ ਕਿਹਾ ਕਿ ਹੁਣ ਸਰੀਰ ਅੱਗੇ ਕੀਰਤਨ ਕਰਨ ਲਈ ਇਜਾਜ਼ਤ ਨਹੀਂ ਦੇ ਰਿਹਾ। ਉਨ੍ਹਾਂ ਸਮਾਪਤੀ ਲਈ ਕਹਿ ਦਿੱਤਾ। ਕੀਰਤਨ ਦੀ ਸਮਾਪਤੀ ਤੋਂ ਬਾਅਦ ਅਸੀਂ ਪਿਛਾਂਹ ਹਟ ਕੇ ਬੈਠ ਗਏ। ਕੀਰਤਨ ਕਰਨ ਸਮੇਂ ਭਾਈ ਅਵਤਾਰ ਸਿੰਘ ਪਾਰੋਵਾਲ ਨੇ ਪਿੱਛੇ ਬੋਲਣ ਵਿਚ ਪੂਰਾ ਸਾਥ ਦਿੱਤਾ। ਫਾਇਰਿੰਗ ਤੇਜ਼ ਹੋਣ ਕਰਕੇ ਗੋਲੀਆਂ ਅਤੇ ਗੋਲਿਆਂ ਦੀ ਧਮਕ ਨਾਲ ਤੇ ਗੋਲੀਆਂ ਵੱਜਣ ਨਾਲ ਉੱਪਰਲੀ ਛੱਤ ਦੇ ਸ਼ੀਸ਼ੇ ਟੁੱਟ ਕੇ ਹੇਠਾਂ ਡਿੱਗਣੇ ਸ਼ੁਰੂ ਹੋ ਗਏ। ਅਸੀਂ ਕੋਨਿਆਂ ਵਿਚ ਬੈਠ ਗਏ। ਜੋ ਕੋਈ ਪਾਠ ਕਿਸੇ ਨੂੰ ਕੰਠ ਸੀ, ਕਰੀ ਗਿਆ। ਕੋਈ ੧੦ ਤੋਂ ੧੧ ਵਜੇ ਦੇ ਵਿਚਕਾਰ ਇਕਦਮ ਇਕ ਗੋਲੀ ਭਾਈ ਅਵਤਾਰ ਸਿੰਘ ਦੇ ਲੱਗੀ ਉਹ ਤਾਂ ਉਸੇ ਵੇਲੇ (ਤਕਲੀਫ਼ ਜ਼ਿਆਦਾ ਹੋਣ ਕਾਰਨ) ‘ਵਾਹਿਗੁਰੂ-ਵਾਹਿਗੁਰੂ’ ਕਰਨ ਲੱਗ ਪਏ ਤੇ ਕਹਿਣ ਲੱਗੇ ਕਿ ਮੇਰੇ ਨਮਿਤ ਕੀਰਤਨ ਸੋਹਿਲੇ ਦਾ ਪਾਠ ਕਰ ਦਿਉ। ਦਾਸ ਨੇ ਉਸ

ਨੂੰ ਬਹੁਤ ਹੌਂਸਲਾ ਦਿੱਤਾ ਪਰ ਜਿਸ ਤਨ ਲੱਗੇ ਸੋਈ ਤਨ ਜਾਣੈ। ਖ਼ੂਨ ਬਹੁਤ ਜ਼ਿਆਦਾ ਵਗ ਰਿਹਾ ਸੀ। ਕੀਰਤਨੀਆਂ ਦੇ ਪਿੱਛੇ ਜਿੱਥੇ ਸੰਗਤ ਬੈਠਦੀ ਹੈ, ਓਥੋਂ ਤਕ ਖ਼ੂਨ ਵਹਿ ਗਿਆ ਸੀ। ਇਕ ਗੋਲੀ ਉਸ ਦੇ ਗਿੱਟੇ ਦੇ ਉੱਪਰ ਲੱਤ ਵਿੱਚੋਂ ਦੀ ਅਤੇ ਇਕ ਪੱਟ ਵਿੱਚੋਂ (ਗੋਡੇ ਤੋਂ ਉੱਪਰ) ਦੀ ਆਰਪਾਰ ਹੋਈ-ਹੋਈ ਸੀ। ਕਾਫ਼ੀ ਜਗ੍ਹਾ ਖ਼ੂਨ ਦੀਆਂ ਬੋਟੀਆਂ ਨਾਲ ਭਰੀ ਹੋਈ ਸੀ। ਇਸ ਲਈ ਸਮੇਂ ਨੂੰ ਪਛਾਣ ਕੇ ਭਾਈ ਚਰਨਜੀਤ ਸਿੰਘ ਤਬਲਾ ਮਾਸਟਰ ਨੇ ਕੀਰਤਨ ਸੋਹਿਲੇ ਦਾ ਪਾਠ ਸੁਣਾ ਦਿੱਤਾ। ਇਕ ਗੋਲੀ ਭਾਈ ਤਰਲੋਕ ਸਿੰਘ (ਚੋਬਦਾਰ ਦਰਸ਼ਨੀ ਡਿਓੜ੍ਹੀ) ਦੇ ਵੀ ਲੱਗੀ ਸੀ, ਉਹ ਵੀ ਕਾਫ਼ੀ ਤੰਗ ਸਨ ਪਰ ਸਾਨੂੰ ਗੋਲੀ ਕਿਧਰੋਂ ਦੀ ਆਈ, ਇਸ ਬਾਰੇ ਕੋਈ ਪਤਾ ਨਹੀਂ ਚੱਲਿਆ। ਇਸ ਤਰ੍ਹਾਂ ਇਕ ਗੋਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵੀ ਲੱਗੀ ਸੀ। ਦਾਸ ਨੇ ਆਪਣੀ ਦਸਤਾਰ ਉਤਾਰ ਕੇ ਉਸ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਦੋਵੇਂ ਜ਼ਖ਼ਮੀ ਸਿੰਘਾਂ ਦੇ ਬੰਨ੍ਹ ਦਿੱਤੀ। ਖ਼ੂਨ ਬੰਦ ਨਹੀਂ ਸੀ ਹੋ ਰਿਹਾ। ਫਿਰ ਪੀਲੇ ਪਟਕੇ ਜੋ ਸਿਰੋਪਿਆਂ ਵਾਸਤੇ ਰੱਖੇ ਹੋਏ ਸਨ, ਉਹ ਉੱਪਰ ਹੋਰ ਘੁੱਟ ਕੇ ਬੰਨ੍ਹ ਦਿੱਤੇ। ਕੋਈ ਮੁੱਢਲੀ ਸਹਾਇਤਾ ਦਾ ਪ੍ਰਬੰਧ ਤਾਂ ਹੈ ਨਹੀਂ ਸੀ, ਇਸ ਲਈ ਭਾਈ ਅਵਤਾਰ ਸਿੰਘ ਪਾਰੋਵਾਲ ਬਹੁਤ ਨਿਢਾਲ ਹੋ ਗਿਆ। ਪਾਣੀ ਵੀ ਕੋਲ ਹੈ ਨਹੀਂ ਸੀ। ਉਸ ਨੇ ਫੇਰ ਵੀ ਕਿਹਾ ਕਿ ਜੇ ਮੈਂ ਠੀਕ ਹੁੰਦਾ ਤਾਂ ਮੈਂ ਸਿੰਘਾਂ ਨੂੰ ਸਰੋਵਰ ਵਿੱਚੋਂ ਜਲ ਲਿਆ ਕੇ ਪਿਆ ਹੀ ਦਿੰਦਾ, ਭਾਵੇਂ ਮੈਂ ਮਰ ਹੀ ਜਾਂਦਾ।

ਇਸ ਲਈ ਇਕ ਪ੍ਰੇਮੀ ਸਿੰਘ ਨੇ ਹੌਂਸਲਾ ਕਰ ਕੇ ਕਿਹਾ ਕਿ ਮੈਂ ਪਾਣੀ ਪਿਲਾਉਂਦਾ ਹਾਂ। ਸੰਗਤ ਨੇ ਅੰਦਰੋ-ਅੰਦਰੀ ਉਸ ਨੂੰ ਉੱਪਰ ਦੂਜੀ ਮੰਜ਼ਿਲ 'ਤੇ ਚੜ੍ਹਾ ਦਿੱਤਾ ਤਾਂ ਉਸ ਸਿੰਘ ਨੇ ਹਰਿ ਕੀ ਪੌੜੀ ਵਾਲੇ ਪਾਸੇ ਤੋਂ ਬਾਲਟੀ ਲਮਕਾ ਕੇ ਜਲ ਲੈ ਆਂਦਾ। ਇਸ ਤਰ੍ਹਾਂ ਜਾਨ ਨੂੰ ਖ਼ਤਰੇ ਵਿਚ ਪਾ ਕੇ ਉਸ ਸਿੰਘ ਨੇ ਦੋ ਵਾਰੀ ਸੰਗਤ ਨੂੰ ਪਾਣੀ ਪਿਲਾਇਆ। ਫਿਰ ਉਸ 'ਤੇ ਨਿਸ਼ਾਨਾ ਬੰਨ੍ਹ ਕੇ ਫੌਜ ਵੱਲੋਂ ਗੋਲੀ ਚਲਾਈ ਗਈ, ਪਰ ਉਹ ਲੰਮਾ ਪੈ ਕੇ ਬਚ ਗਿਆ ਤੇ ਉਸ ਨੂੰ ਸੰਗਤ ਨੇ ਹੇਠਾਂ ਉਤਾਰ ਲਿਆ। ਪਤਾ ਨਹੀਂ ਕੁਦਰਤੀ ਤੌਰ 'ਤੇ ਇਕ ਸਿੰਘ ਕਿੱਥੋਂ ਆਇਆ, ਕਦੋਂ ਆਇਆ, ਸੰਗਤ ਵਿੱਚੋਂ ਉਸ ਨੂੰ ਕੁਝ ਪ੍ਰੇਮੀ ਜਾਣਦੇ ਸਨ, ਉਸ ਨੇ ਭਾਈ ਅਵਤਾਰ ਸਿੰਘ ਪਾਰੋਵਾਲ ਤੇ ਹੋਰ ਜ਼ਖ਼ਮੀ ਸਿੰਘਾਂ ਦੇ ਮਲ੍ਹਮ-ਪੱਟੀ ਕੀਤੀ ਤੇ ਦਵਾਈ ਦਿੱਤੀ। ਉਸੇ ਸਿੰਘ ਨੇ ਹੀ ਸਾਨੂੰ ਦੱਸਿਆ ਕਿ ਇਹ ਸ਼ੀਸ਼ੇ ਨਹੀਂ ਲੱਗੇ, ਪਾਰੋਵਾਲ ਦੇ ਇਕ ਗੋਲੀ ਲੱਗ ਕੇ ਆਰ-ਪਾਰ ਹੋ ਗਈ ਹੈ। ਮਲ੍ਹਮ-ਪੱਟੀ ਕਰਨ ਨਾਲ ਭਾਈ ਅਵਤਾਰ ਸਿੰਘ ਪਾਰੋਵਾਲ ਨੂੰ ਕੁਝ ਆਰਾਮ ਮਹਿਸੂਸ ਹੋਣ ਲੱਗ ਪਿਆ। ਅਸੀਂ ਜ਼ਖ਼ਮੀ ਸਿੰਘਾਂ ਨੂੰ ਪਿਆਉਣ ਲਈ ਥੋੜ੍ਹਾ ਪਾਣੀ ਛੋਟੀ ਬਾਲਟੀ (ਡੋਲੂ) ਵਿਚ ਰੱਖ ਲਿਆ ਸੀ ਤੇ ਚਮਚਾ-ਚਮਚਾ ਪਾਣੀ ਦਿੰਦੇ ਰਹੇ। ਇਸ ਤਰ੍ਹਾਂ ਕਰਦਿਆਂ ਤਕਰੀਬਨ ਸ਼ਾਮ ੪:੨੦ ਦਾ ਸਮਾਂ ਹੋ ਗਿਆ ਸੀ। ਫਾਇਰਿੰਗ ਬੰਦ ਹੋ ਗਈ। ਦਰਵਾਜ਼ਿਆਂ ਦੀਆਂ ਝੀਤਾਂ ਰਾਹੀਂ ਸਰਾਂ ਵਾਲੇ ਪਾਸੇ

ਕੁਝ ਆਦਮੀ ਫਿਰਦੇ ਹੋਏ ਦੇਖੇ। ਅਸੀਂ ਸਮਝਿਆ ਕਿ ਮਿਲਟਰੀ ਆਪਣਾ ਕੰਮ ਖ਼ਤਮ ਕਰ ਕੇ ਵਾਪਸ ਜਾ ਰਹੀ ਹੈ। ਪਰੰਤੂ ਜਲਦੀ ਹੀ ਲਾਊਡ ਸਪੀਕਰ ਰਾਹੀਂ ਅਵਾਜ਼ ਸੁਣੀ ਕਿ ਸ੍ਰੀ ਦਰਬਾਰ ਸਾਹਿਬ (ਗੋਲਡਨ ਟੈਂਪਲ) ਕੰਪਲੈਕਸ 'ਤੇ ਮਿਲਟਰੀ ਦਾ ਕਬਜ਼ਾ ਹੋ ਗਿਆ ਹੈ। ਇਸ ਲਈ ਜੋ ਵੀ ਲੋਕ ਕਿਸੇ ਪਾਸੇ ਵੀ ਅੰਦਰ ਲੁਕੇ ਹੋਏ ਹਨ, ਉਹ ਬਾਹਰ ਆ ਜਾਣ। ਉਨ੍ਹਾਂ ਨੂੰ ਬਾ-ਇੱਜ਼ਤ ਕੈਦੀ ਬਣਾ ਲਿਆ ਜਾਵੇਗਾ।

ਇਸ ਕਰਕੇ ੨੦ ਕੁ ਪ੍ਰਾਣੀ ਬਾਹਰ ਚਲੇ ਗਏ। ਉਨ੍ਹਾਂ ਨੂੰ ਸਿੱਖ ਰੈਫਰੈਂਸ ਲਾਇਬ੍ਰੇਰੀ ਵਾਲੀ ਡਿਓੜ੍ਹੀ ਦੇ ਕੋਲ ਪਰਕਰਮਾ ਵਿਚ ਹੱਥ ਬੰਨ੍ਹ ਕੇ ਬਿਠਾ ਦਿੱਤਾ, ਜਿੱਥੇ ਹੋਰ ਵੀ ਸੇਵਾਦਾਰ, ਮੁਲਾਜ਼ਮ, ਪ੍ਰੇਮੀ-ਜਨ ਪਹਿਲਾਂ ਹੀ ਬਿਠਾਏ ਹੋਏ ਸਨ। ਹੁਣ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਕੇਵਲ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਤੇ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ ਜੀ, ਭਾਈ ਅਵਤਾਰ ਸਿੰਘ ਪਾਰੋਵਾਲ (ਜ਼ਖ਼ਮੀ), ਭਾਈ ਚਰਨਜੀਤ ਸਿੰਘ ਜੀ (ਜੋੜੀ ਮਾਸਟਰ ਸੂਰਮਾ ਸਿੰਘ), ਇਕ ਬਜ਼ੁਰਗ ਤੇ ਦਾਸ (ਲਿਖਾਰੀ) ਹੀ ਰਹਿ ਗਏ ਸਨ। ਪਾਣੀ ਦੀਆਂ ਦੋ ਬਾਲਟੀਆਂ ਅਸੀਂ ਭਰ ਕੇ ਸਿੰਘਾਂ ਲਈ ਰੱਖ ਦਿੱਤੀਆਂ ਸਨ। ਬਾਅਦ ਵਿਚ ਸਿੰਘ ਸਾਹਿਬਾਨ ਨੂੰ ਪੁੱਛ ਕੇ ਅਸੀਂ ਵੀ ਬਾਹਰ ਆ ਗਏ ਤੇ ਸਿੰਘ ਸਾਹਿਬਾਨ ਨੇ ਕਿਹਾ ਕਿ ਮਿਲਟਰੀ ਵਾਲਿਆਂ ਨੂੰ ਕਹਿ ਦੇਣਾ ਕਿ ਉਹ ਗੁਰੂ-ਮਹਾਰਾਜ ਦੀ ਤਾਬਿਆ ਛੱਡ ਕੇ ਨਹੀਂ ਆ ਸਕਦੇ। ਸੋ ਅਸੀਂ ਉਸੇ ਤਰ੍ਹਾਂ ਦੱਸ ਦਿੱਤਾ। ਬਾਹਰ ਨਿਕਲ ਕੇ ਆਸੇ-ਪਾਸੇ ਦੇਖਿਆ ਤਾਂ ਹਥਿਆਰਬੰਦ ਮਿਲਟਰੀ ਬੂਟਾਂ ਸਮੇਤ ਸਾਰੇ ਪਾਸੇ ਬੰਦੂਕਾਂ/ਸੰਗੀਨਾਂ ਦੀਆਂ ਸ਼ਿਸ਼ਤਾਂ ਲੈ ਕੇ ਪਰਕਰਮਾ ਵਿਚ, ਕਿਤੇ ਖੜ੍ਹੀ, ਕਿਤੇ ਘੁੰਮ ਰਹੀ ਸੀ। ਸਾਡੇ ਲਾਗੇ ਆ ਕੇ ਤਿੰਨ-ਚਾਰ ਮਿਲਟਰੀ ਵਾਲਿਆਂ ਨੇ ਘੇਰਾ ਪਾ ਕੇ ਹੱਥ ਖੜ੍ਹੇ ਕਰਾ ਕੇ ਸਾਡੇ ਗਾਤਰੇ-ਕਿਰਪਾਨਾਂ ਉਤਾਰ ਕੇ ਬੂਟਾਂ ਦੇ ਠੁੱਡ ਮਾਰ-ਮਾਰ ਕੇ ਵਗਾਹ-ਵਗਾਹ ਕੇ ਸੁੱਟ ਦਿੱਤੀਆਂ। ਸਾਡੀਆਂ ਦਸਤਾਰਾਂ ਉਤਾਰ ਕੇ ਸਾਡੇ ਹੱਥ ਪਿਛਲੇ ਪਾਸੇ ਬੰਨ੍ਹ ਦਿੱਤੇ ਤੇ ਬਹੁਤ ਗੰਦੀਆਂ ਗਾਲ੍ਹਾਂ ਦੀ ਬੁਛਾੜ ਕਰਨ ਲੱਗੇ। ਜਦੋਂ ਦਾਸ ਗੁਰਦੁਆਰਾ ਇਲਾਚੀ ਬੇਰ ਦੇ ਕੋਲੋਂ ਦੀ ਪਰਕਰਮਾ ਵਿਚ ਜਾ ਰਿਹਾ ਸੀ ਤਾਂ ਇਕ ਮਿਲਟਰੀ ਮੈਨ ਦੀ ਲਾਸ਼ ਦਰਸ਼ਨੀ ਡਿਓੜ੍ਹੀ ਦੇ ਹਾਥੀ ਦੰਦ ਵਾਲੇ ਦਰਵਾਜ਼ੇ ਕੋਲ ਬਾਹਰ ਸੜੀ ਹੋਈ ਦੇਖੀ, ਸ੍ਰੀ ਅਕਾਲ ਤਖ਼ਤ ਸਾਹਿਬ ਦਾ ਉੱਪਰਲਾ ਪਾਸਾ ਅੱਗ ਲੱਗਣ ਕਰਕੇ ਬਹੁਤ ਬੁਰੀ ਹਾਲਤ ਵਿਚ ਧੁਖਦਾ ਦੇਖਿਆ। ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਅੱਗ ਲੱਗੀ ਹੋਈ ਸੀ। ਅਜਿਹਾ ਦ੍ਰਿਸ਼ ਅੱਖਾਂ ਅੱਗੇ ਪਹਿਲੀ ਵਾਰ ਦੇਖਿਆ। ਹਾਲਤ ਇਹ ਹੋ ਗਈ ਕਿ ਨਾ ਰੋਣ ਨਾ ਹੱਸਣ, ਦਿਮਾਗੀ ਤੌਰ 'ਤੇ ਸੁੰਨ ਬੁੱਤ ਜਿਹਾ ਬਣ ਗਿਆ। ਸੰਗਤਾਂ ਨੂੰ ਬਾਹਰ ਕੱਢਣ ਦੇ ਹੁਕਮ ਦੇਣ ਵਾਲਾ ਅਨਾਊਂਸਰ ਸਿੱਖ ਰੈਫਰੈਂਸ ਲਾਇਬ੍ਰੇਰੀ ਵਾਲੀ ਡਿਓੜ੍ਹੀ ਵਿਚ ਮਿਲਟਰੀ ਸਮੇਤ ਖਲੋਤਾ ਇਕ ਸਿੱਖ ਸਰਦਾਰ ਸੀ। ਮਿਲਟਰੀ ਵਾਲੇ ਸਾਨੂੰ ਗਾਲ੍ਹਾਂ ਕੱਢਦੇ ਕਹਿੰਦੇ ਕਿ ਆਪ ਲੋਗ ਦੇਸ਼ ਕੇ ਗ਼ਦਾਰ ਹੋ, ਭਿੰਡਰੀ ਵਾਲੇ ਕੇ ਚੇਲੇ ਹੋ, ਬਤਾਓ, ਆਪ ਕਾ ਭਿੰਡਰੀ

ਵਾਲਾ ਕਹਾਂ ਹੈ? ਭਜਨ ਲਾਲ ਤੋ ਅਭੀ ਜ਼ਿੰਦਾ ਹੈ। ਉੱਥੇ ਬਿਠਾਏ ਆਦਮੀ, ਬੀਬੀਆਂ, ਬੱਚਿਆਂ ਦੀ ਸੰਖਿਆ ਲੱਗਭਗ ੧੫੦ ਦੇ ਕਰੀਬ ਸੀ। ਫੌਜ ਦੇ ਆਦਮੀ ਇਕ ਨੌਜਵਾਨ ਸਿੰਘ ਨੂੰ ਕੇਸਾਂ ਤੋਂ ਫੜ ਕੇ ਸਰੋਵਰ ਵਿਚ ਗੋਤਾ ਦੇ ਕੇ ਬਾਹਰ ਕੱਢ ਕੇ ਲਿਆਏ। ਸਾਨੂੰ ਪਿੱਛੇ ਹੱਥ ਬੰਨ੍ਹਿਆਂ ਨੂੰ (ਬਹੁਤ ਛੋਟੇ ਬੱਚਿਆਂ ਦੇ ਹੱਥ ਨਹੀਂ ਸੀ ਬੰਨ੍ਹੇ) ਇਕੱਠੇ ਕਰ ਕੇ ਲਾਈਨਾਂ ਵਿਚ ਦੁਖਭੰਜਨੀ ਬੇਰੀ ਵੱਲ ਦੀ ਘੰਟਾ-ਘਰ ਡਿਓੜ੍ਹੀ ਦੇ ਬਾਹਰ ਲੈ ਆਏ ਤੇ ਇਸ ਦੌਰਾਨ ਸਾਨੂੰ ਆਸੇ-ਪਾਸੇ ਨਹੀਂ ਦੇਖਣ ਦਿੰਦੇ ਸਨ। ਪਰ ਅਸੀਂ ਚੋਰੀਂ ਅੱਖ ਨਾਲ ਜੋ ਦੇਖਿਆ, ਉਹ ਇਹ ਸੀ ਕਿ ਗੁਰਦੁਆਰਾ ਬੁੰਗਾ ਬਾਬਾ ਦੀਪ ਸਿੰਘ ਜੀ ਜੋ ਪਰਕਰਮਾ ਵਿਚ ਸਥਿਤ ਹੈ, ਕੋਲ ਚਾਰ-ਪੰਜ ਟੈਂਕ ਖੜ੍ਹੇ ਦੇਖੇ, ਦੁਖਭੰਜਨੀ ਬੇਰੀ ਤੇ ਬ੍ਰਹਮ ਬੂਟੇ ਅਖਾੜੇ ਕੋਲ ਕਈ ਗੁਰਮੁਖ ਪਿਆਰੇ ਨੌਜਵਾਨ-ਬਿਰਧ ਸ਼ਹੀਦ ਹੋਏ ਦੇਖੇ।

ਬ੍ਰਹਮ ਬੂਟੇ ਵਾਲੀ ਛਬੀਲ ਦੇ ਨਾਲ ਦੇ ਕਮਰੇ ਵਿਚ ਅੱਗ ਦੇ ਭਾਂਬੜ ਬਲਦੇ ਹੋਏ ਦੇਖੇ। ਸਾਨੂੰ ਘੰਟਾ-ਘਰ ਡਿਓੜ੍ਹੀ ਦੇ ਬਾਹਰ ਫੁੱਲਾਂ ਵਾਲੀ ਦੁਕਾਨ ਕੋਲ ਪਿੱਠ ਸ੍ਰੀ ਦਰਬਾਰ ਸਾਹਿਬ ਵੱਲ ਤੇ ਮੂੰਹ ਕਟੜਾ ਆਹਲੂਵਾਲੀਆ ਵੱਲ ਕਰਵਾ ਕੇ ਲਾਈਨਾਂ ਵਿਚ ਰੋੜਾਂ, ਕੰਕਰਾਂ ਦੇ ਉੱਪਰ ਬਿਠਾ ਦਿੱਤਾ। ਅਤਿ ਗਰਮੀ ਹੋਣ ਕਰਕੇ ਤੇ ਪੇਟੋਂ ਭੁੱਖੇ ਹੋਣ ਕਰਕੇ ਪਿਆਸ ਨੇ ਬਹੁਤ ਵਿਆਕੁਲ ਕਰ ਦਿੱਤਾ। ਅਸੀਂ ਪਾਣੀ ਮੰਗੀਏ ਤਾਂ ਸਾਨੂੰ ਪਾਣੀ ਦੇਣ ਦੀ ਬਜਾਏ ਬਹੁਤ ਗੰਦੀਆਂ ਗਾਲ੍ਹਾਂ, ਬੋਲ-ਕੁਬੋਲ ਬੋਲਣ ਲੱਗ ਪੈਂਦੇ। ਇਹ ਸਾਰੀ ਬਟਾਲੀਅਨ ਜੋ ਸਾਡੇ ਦੁਆਲੇ ਹਥਿਆਰ ਲੈ ਕੇ ਨਿਸ਼ਾਨੇ ਬੰਨ੍ਹ ਕੇ ਖੜ੍ਹੀ ਸੀ, ਮਦਰਾਸੀ/ਬਿਹਾਰੀ ਜਿਹੇ ਜਾਪਦੇ ਸਨ। ਸਾਨੂੰ ਕਹਿੰਦੇ ਕਿ ਸਾਲੇ ਆਪ ਬਾਰਾਤ ਮੇਂ ਆਏ ਹੋ ਕਿ ਆਪ ਕੋ ਪਾਨੀ ਪਿਲਾਏਂਗੇ, ਆਪ ਕੋ ਪੇਸ਼ਾਬ ਪਿਲਾਏਂਗੇ। ਆਪ ਕੋ ਅਭੀ ਟੈਂਕੋਂ ਕੇ ਨੀਚੇ ਕੁਚਲ ਦੇਂਗੇ। ਬਾਰਡਰ 'ਪਰ ਲੇ ਜਾ ਕਰ ਗੋਲੀ ਮਾਰ ਦੇਂਗੇਂ। ਸਾਨੂੰ ਡਰਾਉਣ ਵਾਸਤੇ ਟੈਂਕ ਵੀ ਸਾਡੇ ਵੱਲ ਨੂੰ ਮੋੜ ਦਿੱਤੇ। ਸਾਡੇ ਲਾਗੇ ਬੀੜੀਆਂ/ਸਿਗਰਟਾਂ ਬਹੁਤ ਪੀਂਦੇ ਸਨ। ਸਾਨੂੰ ਸਿਰ ਵੀ ਉੱਪਰ ਨਹੀਂ ਚੁੱਕਣ ਦਿੰਦੇ ਸਨ। ਜੇਕਰ ਕੋਈ ਸਿਰ ਉੱਪਰ ਉਠਾਉਂਦਾ ਤਾਂ ਉਸ ਦੇ ਬੰਦੂਕ ਦੀ ਬੱਟ ਮਾਰਦੇ ਜਾਂ ਬੂਟਾਂ ਦੇ ਠੁੱਡ ਮਾਰਦੇ। ਮੇਰੀ ਤਾਂ ਉਨ੍ਹਾਂ ਦਾੜ੍ਹੀ ਨੂੰ ਵੀ ਹੱਥ ਪਾਇਆ ਅਤੇ ਬੱਟ ਮਾਰੇ। ਸਾਡੇ ਨਾਲ ਇਕ ਬੀਬੀ (ਭਾਈ ਫੌਜਾ ਸਿੰਘ ਜੀ ਸ਼ਹੀਦ ੧੯੭੮ ਦੀ ਸਾਲੀ ਬੀਬੀ ਪਰਮਜੀਤ ਕੌਰ ਲਾਡੀ ਦੇ ਨਾਲ) ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਲਈ ਆਈ ਸੀ, ਪਰ ਘਰ ਨਹੀਂ ਜਾ ਸਕੀ। ਉਸ ਦੇ ਵੀ ਗੋਲੀ ਲੱਗੀ ਤੇ ਖ਼ੂਨ ਨਾਲ ਲਥਪਥ ਹੋਈ, ਸਾਡੇ ਕੋਲ ਬੈਠੀ ਜ਼ਖ਼ਮਾਂ ਨਾਲ ਕਰਾਹ ਰਹੀ ਸੀ। ਬੀਬੀ ਪਰਮਜੀਤ ਕੌਰ ਲਾਡੀ ਛਬੀਲ ਭਾਈ ਸਵਾਇਆ ਸਿੰਘ ਕੋਲ ਸੇਵਾ ਕਰਦੀ ਸ਼ਹੀਦ ਹੋ ਗਈ ਸੀ। ਸਾਡੇ ਨਾਲ ਛੋਟੇ-ਛੋਟੇ ਬੱਚੇ ਭੁੱਖ-ਪਿਆਸ ਨਾਲ ਰੋ ਰਹੇ ਸਨ ਪਰ ਮਿਲਟਰੀ ਵਾਲੇ ਬੇ-ਤਰਸ ਸਨ।

---

ਸਾਡੀਆਂ ਫੋਟੋਆਂ ਲਈਆਂ ਗਈਆਂ ਕਿ ਏਨੇ ਅੱਤਵਾਦੀ ਅੰਦਰੋਂ ਪਕੜੇ ਗਏ ਹਨ। ਮਿਲਟਰੀ ਵਾਲੇ ਬੀੜੀਆਂ-ਸਿਗਰਟਾਂ ਪੀਂਦੇ ਜੁੱਤੀਆਂ ਸਮੇਤ ਸ੍ਰੀ ਹਰਿਮੰਦਰ ਸਾਹਿਬ ਅੰਦਰ ਦਾਖ਼ਲ ਹੁੰਦੇ ਦੇਖੇ। ਸਾਡੇ ਦੁਆਲਿਓਂ ਮਿਲਟਰੀ ਦੀ ਪਹਿਲੀ ਗਾਰਦ ਬਦਲੀ ਤਾਂ ਕੁਝ ਨਰਮਾਈ ਵਾਲੇ ਅਫ਼ਸਰ ਆਏ। ਉਹ ਸਾਨੂੰ ਕਹਿਣ ਕਿ ਆਪ ਕੋ ਪਾਨੀ ਪਿਲਾਏਂਗੇ, ਪਹਿਲੇ ਆਪ ਬਤਾਏਂ ਕਿ ਭਿੰਡਰਾਂ ਵਾਲਾ ਕਹਾਂ ਹੈ? ਸਾਨੂੰ ਪਤਾ ਨਹੀਂ ਸੀ, ਅਸੀਂ ਕੀ ਦੱਸਦੇ? ਖੈਰ ਸਾਨੂੰ ਇਕ-ਇਕ ਗਿਲਾਸ ਪਾਣੀ ਦਾ ਪਿਲਾ ਦਿੱਤਾ। ਇਕ ਸਿੱਖ ਅਫਸਰ ਬਜ਼ਾਰ ਮਾਈ ਸੇਵਾਂ ਵੱਲ ਖੜ੍ਹਾ ਸਾਡੇ ਵੱਲ ਦੇਖ ਰਿਹਾ ਸੀ। ਉਸ ਨੇ ਦੋ ਬਾਲਟੀਆਂ ਪਾਣੀ ਦੀਆਂ ਭੇਜੀਆਂ। ਸਾਡੀ ਹਾਲਤ ਦੇਖ ਕੇ ਸਿੱਖ ਮਿਲਟਰੀ ਵਾਲੇ ਜਵਾਨਾਂ ਦੀਆਂ ਅੱਖਾਂ ਭਰੀਆਂ ਹੋਈਆਂ ਸਨ ਪਰ ਹੁਕਮ ਦੇ ਬੱਧੇ ਕੁਝ ਨਹੀਂ ਕਰ ਸਕਦੇ ਸਨ। ਜੋ ਕੁਝ ਉਨ੍ਹਾਂ ਕੋਲੋਂ ਬਣ ਸਕਿਆ ਮਦਦ ਕਰਦੇ ਸਨ ਪਰ ਦੂਸਰੇ ਫੌਜੀ ਉਨ੍ਹਾਂ ਨੂੰ ਝਿੜਕ ਦਿੰਦੇ ਸਨ। ਸਾਡੇ ਉੱਥੇ ਘੰਟਾ-ਘਰ ਬੈਠਿਆਂ ਮਿਲਟਰੀ ਨੇ ਨੌਜਵਾਨਾਂ ਨੂੰ ਬੰਦੂਕਾਂ ਦੇ ਬੱਟਾਂ ਨਾਲ ਬਹੁਤ ਮਾਰਿਆ-ਕੁੱਟਿਆ, ਸਿਰ ਜ਼ਖ਼ਮੀ ਕਰ ਦਿੱਤੇ। ਸੰਧਿਆ ਰਾਤ ਸਮੇਂ ਸਾਨੂੰ ਹੱਥ ਬੰਨ੍ਹਿਆਂ ਨੂੰ ਹੀ ਕਿਹਾ ਕਿ ਲੇਟ ਜਾਓ। ਪਿੱਛੇ ਹੱਥ ਬੰਨ੍ਹੇ ਹੋਏ, ਹੇਠਾਂ ਰੋੜੇ ਕੰਕਰ, ਜ਼ਮੀਨ ਗਰਮ, ਕਿਵੇਂ ਆਰਾਮ ਕਰ ਸਕਦੇ ਸੀ? ਭੁੱਖੇ-ਪਿਆਸੇ ਜਿਹੜਾ ਕੋਈ ਪਾਠ ਆਉਂਦਾ ਕਰੀ ਗਏ।

੭ ਜੂਨ ਦੀ ਸਵੇਰ ਹੋਈ। ਸਾਨੂੰ ਉੱਥੋਂ ਉਠਾ ਕੇ ਘੰਟਾ-ਘਰ ਦੇ ਉਸ ਵੇਲੇ ਦੇ ਜੋੜਾ ਘਰ ਕੋਲ ਬਿਠਾ ਦਿੱਤਾ। ਇਕ ਬੀਬੀ ਜੋ ਸੇਵਾਦਾਰ ਦੀ ਘਰਵਾਲੀ ਸੀ, ਜੋ ਕਿ ਘੰਟਾ-ਘਰ ਵਾਲੇ ਪਾਸੇ ਬਣੇ ਕੁਆਟਰਾਂ ਵਿਚ ਪਰਵਾਰ ਸਮੇਤ ਰਹਿ ਰਹੀ ਸੀ, ਸਾਡੇ ਕੋਲ ਰੋਂਦੀ-ਕੁਰਲਾਉਂਦੀ ਆਈ ਤੇ ਉਸ ਨੇ ਦੱਸਿਆ ਕਿ ਮਿਲਟਰੀ ਵਾਲਿਆਂ ਨੇ ਤਲਾਸ਼ੀ ਲੈਂਦੇ ਸਮੇਂ ਉਸ ਦਾ ਪਤੀ, ਦਿਉਰ, ਇਕ ਵੱਡੀ ਲੜਕੀ ਹੁਣੇ ਹੀ ਗੋਲੀ ਮਾਰ ਕੇ ਮਾਰ ਦਿੱਤੇ ਹਨ। ਖ਼ੈਰ ਅਜਿਹੀਆਂ ਘਟਨਾਵਾਂ ਬਹੁਤ ਹਨ, ਜਿਹੜੀਆਂ ਉਸ ਸਮੇਂ ਵਾਪਰੀਆਂ। ਉਸ ਦਿਨ ਵੱਡੇ-ਵੱਡੇ ਫੌਜੀ ਅਫਸਰ ਸ੍ਰੀ ਦਰਬਾਰ ਸਾਹਿਬ ਆਏ, ਅਸਲੇ ਦੀਆਂ ਤਿੰਨ ਕੁ ਗੱਡੀਆਂ ਭਰ ਕੇ ਲਿਆਏ, ਸਿੰਘਾਂ ਦੀਆਂ ਵੱਡੀਆਂ ਕਿਰਪਾਨਾਂ ਤੇ ਚੋਲੇ-ਬਸਤਰਾਂ ਦੀਆਂ ਗੰਢਾਂ ਬੰਨ੍ਹੀਆਂ ਦੇਖੀਆਂ, ਜੋ ਕਿ ਉਹ ਅੰਦਰ ਲੈ ਗਏ। ਸ਼ਾਇਦ ਇਹ ਦਿਖਾਉਣ ਲਈ ਕਿ ਮਿਲਟਰੀ ਨੇ ਏਨਾ ਅਸਲਾ ਅਤੇ ਸ਼ਸਤਰ ਕਾਬੂ ਕੀਤੇ ਹਨ। ਸਾਡੇ ਵਿੱਚੋਂ ਇਕ ਰਾਗੀ ਸਿੰਘ (ਭਾਈ ਹਰਚਰਨ ਸਿੰਘ ਜੋ ਕਿ ਹੁਣ ਚੜ੍ਹਾਈ ਕਰ ਚੁੱਕੇ ਹਨ) ਤੇ ਇਕ ਇਨਫਰਮੇਸ਼ਨ ਅਫਸਰ (ਨੰਦਾ ਜੀ) ਨੂੰ ਭਿੰਡਰਾਂ ਵਾਲੇ ਸੰਤਾਂ ਦੀ ਲਾਸ਼ ਪਹਿਚਾਨਣ ਵਾਸਤੇ ਲੈ ਗਏ। ਉਨ੍ਹਾਂ ਨੇ ਪਹਿਚਾਣ ਕਰ ਕੇ ਇਹ ਹੀ ਦੱਸਿਆ ਕਿ ਇਹ ਲਾਸ਼ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਹੈ, ਜੋ ਕਿ ਘੰਟਾ-ਘਰ ਵਾਲੇ ਪਾਸੇ ਡਿਓੜ੍ਹੀ ਵਿਚ ਰੱਖੀ ਗਈ ਸੀ।

ਦੁਪਹਿਰ ਤੋਂ ਬਾਅਦ ਤਕਰੀਬਨ ੨੨ ਘੰਟਿਆਂ ਬਾਅਦ ਸਾਡੇ ਹੱਥ ਖੋਲ੍ਹੇ। ਸਾਨੂੰ

ਮਿਲਟਰੀ ਕੈਂਪ ਜੋ ਕਿ ਮਿਲਟਰੀ ਵਾਲਿਆਂ ਬੱਚਿਆਂ ਦਾ ਸਕੂਲ ਸੀ ਅਤੇ ਨਵਾਂ ਤਿਆਰ ਹੋਇਆ ਸੀ, ਛਾਉਣੀ ਵਿਚ ਲੈ ਗਏ। ਸਾਨੂੰ ਉੱਥੇ ਛੋਟੇ-ਛੋਟੇ ਕਮਰਿਆਂ ਵਿਚ ਬੰਦ ਕਰ ਦਿੱਤਾ। ਕੋਈ ਪਾਣੀ ਵਗੈਰਾ ਦੀ ਬਾਤ ਨਹੀਂ ਪੁੱਛੀ। ਬਹੁਤ ਕਹਿਣ ’ਤੇ ਕੂੜੇ-ਕਰਕਟ ਵਾਲੇ ਡਰੰਮਾਂ ਵਿਚ ਪਾਣੀ ਭਰ ਕੇ ਪਿਲਾ ਦਿੱਤਾ। ਪਾਣੀ ਦੀ ਘਾਟ, ਕਮਰੇ ਛੋਟੇ ਅਤੇ ਬੰਦੇ ਬਹੁਤ ਹੋਣ ਕਰਕੇ ਵਾਤਾਵਰਨ ਬਹੁਤ ਸਾਹ-ਘੁੱਟਵਾਂ ਹੋ ਗਿਆ ਸੀ। ਸਾਡੇ ਵਿੱਚੋਂ ਦੋ ਪ੍ਰਾਣੀ ਤਾਂ ਉਸੇ ਵੇਲੇ (ਭਾਈ ਸਰਦਾਰ ਸਿੰਘ ਜੋ ਕਿ ਸ੍ਰੀ ਹਰਿਮੰਦਰ ਸਾਹਿਬ ਵਿਛਾਈ ਦੀ ਸੇਵਾ ਕਰਦੇ ਸਨ ਅਤੇ ਇਕ ਭਾਈ ਮੱਲ ਸਿੰਘ) ਚੜ੍ਹਾਈ ਕਰ ਗਏ। ਬਾਅਦ ਵਿਚ ਇਕ ਹੋਰ ਸਿੰਘ ਬੁਖਾਰ ਹੋਣ ਕਾਰਨ ਚੜ੍ਹਾਈ ਕਰ ਗਿਆ ਸੀ। ਸਾਡੇ ਵਿੱਚੋਂ ਛਾਂਟੀ ਕਰ ਕੇ ਚਾਲ੍ਹੀ ਸਾਲ ਤੋਂ ਹੇਠਾਂ ਉਮਰ ਦੇ ਆਦਮੀ ਇਕ ਪਾਸੇ ਅਤੇ ਇਸ ਤੋਂ ਉੱਪਰਲੀ ਉਮਰ ਦੇ ਅਤੇ ਬਜ਼ੁਰਗ ਵੱਖ-ਵੱਖ ਕਮਰਿਆਂ ਵਿਚ ਬੰਦ ਕਰ ਦਿੱਤੇ। ਬੀਬੀਆਂ-ਬੱਚੇ ਵੱਖ-ਵੱਖ ਕਮਰਿਆਂ ਵਿਚ ਭੇਜ ਦਿੱਤੇ। ਸਾਡੇ ਵਿੱਚੋਂ ਬਹੁਤ ਸਾਰੇ ਸਿੰਘ ਜ਼ਖ਼ਮੀ ਸਨ। ਪਹਿਲੇ ਦਿਨਾਂ ਵਿਚ ਕੋਈ ਇਲਾਜ ਨਹੀਂ ਸੀ ਹੋ ਰਿਹਾ। ਰੋਟੀ-ਪਾਣੀ ਦਾ ਵੀ ਕੋਈ ਠੀਕ ਇੰਤਜ਼ਾਮ ਨਹੀਂ ਸੀ। ਕਦੀ ਰਾਤ ਬਾਰ੍ਹਾਂ ਵਜੇ, ਕਦੀ ਸ਼ਾਮ ਤਿੰਨ ਵਜੇ ਖਾਣਾ ਦਿੰਦੇ ਸਨ। ਅਖ਼ੀਰਲੇ ਦਿਨਾਂ ਵਿਚ ਚਾਹ ਵਗੈਰਾ ਦੇਣੀ ਸ਼ੁਰੂ ਕਰ ਦਿੱਤੀ। ਨਹਾਉਣ, ਧੋਣ ਦੀ ਤੰਗੀ ਸੀ। ਫਲੱਸ਼ਾਂ ਵਾਲੀਆਂ ਟੂਟੀਆਂ ਵਿੱਚੋਂ ਪਾਣੀ ਲੈ ਕੇ ਇਸ਼ਨਾਨ ਕਰਨਾ ਅਤੇ ਪੀਣ ਲਈ ਵੀ ਉੱਥੋਂ ਹੀ ਭਰਨਾ। ਤੇੜ ਵਾਲੇ ਕਛਹਿਰੇ ਨਾਲ ਹੀ ਇਸ਼ਨਾਨ ਕਰਨਾ ਤੇ ਉਹ ਹੀ ਗਿੱਲਾ ਪਾ ਲੈਣਾ। ਖੈਰ ਸਾਡੇ ਵਿੱਚੋਂ ਵੱਖ-ਵੱਖ ਕਮਰਿਆਂ ਵਿੱਚੋਂ ਕੁਝ ਸ਼ੱਕੀ ਬੰਦਿਆਂ ਨੌਜਵਾਨਾਂ/ਇਸਤਰੀਆਂ ਨੂੰ ਜੋਧਪੁਰ ਜੇਲ੍ਹ ਵਿਚ ਭੇਜ ਦਿੱਤਾ ਅਤੇ ਹੋਰ ਨੂੰ ਬਾਹਰਲੀਆਂ ਜੇਲ੍ਹਾਂ ਵਿਚ ਵੀ।

ਸਾਡੀਆਂ ਅਖ਼ੀਰਲੇ ਦਿਨਾਂ ਵਿਚ ਫੋਟੋਆਂ ਲੈ ਕੇ ੨੨ ਜੂਨ ਨੂੰ ਅੰਮ੍ਰਿਤਸਰ ਜੇਲ੍ਹ ਭੇਜ ਦਿੱਤਾ। ਓਥੇ ਸਾਨੂੰ ਜੇਲ੍ਹ ਵਾਲਿਆਂ ਨੇ ਸੁਖ-ਆਰਾਮ ਦਿੱਤਾ। ਹਮਦਰਦੀ ਭਰਿਆ ਵਤੀਰਾ ਰੱਖਿਆ। ੨੫ ਜੂਨ ਨੂੰ ਉੱਥੋਂ ਸਾਨੂੰ ਆਪਣੇ-ਆਪਣੇ ਜ਼ਿਲ੍ਹਿਆਂ ਦੀਆਂ ਜੇਲ੍ਹਾਂ ਵਿਚ ਭੇਜ ਦਿੱਤਾ। ਦਾਸ ਹੋਰ ਸਾਥੀਆਂ ਨਾਲ ਹੁਸ਼ਿਆਰਪੁਰ ਜ਼ਿਲ੍ਹਾ ਜੇਲ੍ਹ ਵਿਚ ੨੮ ਜੂਨ ਤਕ ਰਿਹਾ ਜਿੱਥੋਂ ਅਸੀਂ ਬਿਨਾਂ ਜ਼ਮਾਨਤ ਰਿਹਾਅ ਕੀਤੇ ਗਏ। ਜ਼ਿਲ੍ਹਿਆਂ ਦੀਆਂ ਜੇਲ੍ਹਾਂ ਵਿਚ ਸਿੱਖ ਕੈਦੀਆਂ ਨੇ ਸਾਡੇ ਨਾਲ ਬਹੁਤ ਹਮਦਰਦੀ ਕੀਤੀ। ਪੰਜਾਬ ਪੁਲਿਸ ਦਾ ਵਤੀਰਾ ਵੀ ਸਾਡੇ ਨਾਲ ਬਹੁਤ ਹਮਦਰਦੀ ਭਰਿਆ ਰਿਹਾ। ਸ਼੍ਰੋਮਣੀ ਕਮੇਟੀ ਦੇ ਤਕਰੀਬਨ ੭੦-੮੦ ਦੇ ਕਰੀਬ ਸੇਵਾਦਾਰ/ਮੁਲਾਜ਼ਮ ਪਹਿਲਾਂ ਹੀ ਛੁਡਾ ਲਏ ਗਏ ਸਨ। ਇਹ ਸਨ ੩ ਜੂਨ ਤੋਂ ੨੮ ਜੂਨ ਤਕ ਦੇ ਹਾਲਾਤ। ਹੋਰ ਹਾਲਾਤ ਬਾਰੇ ਬਹੁਤ ਕੁਝ ਵੱਖ-ਵੱਖ ਗੁਰਮੁਖਾਂ ਪਿਆਰਿਆਂ ਵੱਲੋਂ ਲਿਖਿਆ ਗਿਆ ਹੈ ਜਿਸ ਨੂੰ ਪੜ੍ਹਿਆਂ, ਆਪਣੇ ਅਜ਼ਾਦ ਦੇਸ਼ ਵਿਚ ਇਕ ਕੌਮ (ਸਿੱਖ ਕੌਮ) ਨਾਲ ਹੋਏ ਜ਼ੁਲਮਾਂ ਕਾਰਨ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ■

# ਅੱਖੀਂ ਦੇਖਿਆ ਨੇਪਾਲ ਦੀ ਤਬਾਹੀ ਦਾ ਮੰਜ਼ਰ

*-ਸ. ਸਤਬੀਰ ਸਿੰਘ**

੨੫ ਅਪ੍ਰੈਲ, ੨੦੧੫ ਸਵੇਰੇ ੧੧ ਵਜ ਕੇ ੫੬ ਮਿੰਟ ਦਾ ਸਮਾਂ ਨੇਪਾਲ ਵਾਸੀਆਂ ਲਈ ਬਹੁਤ ਭਿਆਨਕ ਸੀ। ਕੋਈ ਦੁਕਾਨ ਦੀ ਸ਼ੁਰੂਆਤ ਕਰ ਰਿਹਾ ਸੀ, ਕੋਈ ਖੇਤੀਬਾੜੀ ਦਾ ਕੰਮ ਕਰ ਰਿਹਾ ਸੀ। ਭਾਵ ਆਪਣੇ-ਆਪਣੇ ਰੁਝੇਵੇਂ ਵਿਚ ਕਿਸੇ ਨੂੰ ਵੀ ਇਸ ਮਨਹੂਸ ਘੜੀ ਦਾ ਪਤਾ ਹੀ ਨਹੀਂ ਸੀ ਕਿ ਕਿਸ-ਕਿਸ ਲਈ ਜਾਨਲੇਵਾ ਸਾਬਤ ਹੋਵੇਗੀ। ਕਿਸ-ਕਿਸ ਦੇ ਘਰ ਦੀ ਅਤੇ ਕਾਰੋਬਾਰ ਦੀ ਤਬਾਹੀ ਹੋਵੇਗੀ। ਕਿਸੇ ਨੂੰ ਸਮਝ ਨਹੀਂ ਲੱਗੀ ਕਿ ਹੋ ਕੀ ਰਿਹਾ ਹੈ, ਦੋ-ਤਿੰਨ ਮਿੰਟ ਵਿਚ ਨੇਪਾਲ ਨਿਵਾਸੀ ਤਬਾਹੀ ਦੇ ਕੰਢੇ 'ਤੇ ਆ ਗਏ। ਚੀਕ-ਚਿਹਾੜਾ ਪੈ ਗਿਆ ਤੇ ਇੱਕ-ਦੂਜੇ ਨਾਲ ਸੰਪਰਕ ਵੀ ਟੁੱਟ ਗਿਆ। ਕੋਈ ਕਿਸੇ ਨੂੰ ਦੁੱਖ ਦੱਸ ਨਹੀਂ ਸੀ ਸਕਦਾ, ਕੋਈ ਕਿਸੇ ਦਾ ਦੁੱਖ ਸੁਣ ਨਹੀਂ ਸੀ ਸਕਦਾ। ਲੋਕ ਆਪਣਿਆਂ ਤੋਂ ਵਿਛੜ ਗਏ। ਘਰੋਂ-ਬੇਘਰ ਹੋ ਗਏ। ਇਸ ਆਫਤ ਦੀ ਘੜੀ ਵਿਚ ਸਾਰੀਆਂ ਸਵੈ-ਸੇਵਕ ਜਥੇਬੰਦੀਆਂ, ਸੁਸਾਇਟੀਆਂ ਨੇ ਰਾਹਤ ਕਾਰਜ ਅਰੰਭੇ, ਉੱਥੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੇਵਾ ਦੇ ਸੰਕਲਪ ਅਨੁਸਾਰ ਆਪਣੀ ਨੈਤਿਕ ਜ਼ਿੰਮੇਵਾਰੀ ਸਮਝਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਸ. ਅਵਤਾਰ ਸਿੰਘ ਨੇ ਇੱਕ ਉੱਚ-ਪੱਧਰੀ ਕਮੇਟੀ ਦਾ ਤੁਰੰਤ ਗਠਨ ਕੀਤਾ ਅਤੇ ਮੌਕੇ 'ਤੇ ਪੁੱਜ ਕੇ ਲੋੜ ਅਨੁਸਾਰ ਸਹਾਇਤਾ ਦੇ ਕਾਰਜ ਅਰੰਭ ਕਰਨ ਦੇ ਆਦੇਸ਼ ਜਾਰੀ ਕੀਤੇ। ਇਸ ਕਮੇਟੀ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ, ਸ. ਰਜਿੰਦਰ ਸਿੰਘ 'ਮਹਿਤਾ', ਸ. ਮੋਹਨ ਸਿੰਘ 'ਬੰਗੀ', ਦਾਸ (ਸਾਬਕਾ ਸਕੱਤਰ ਸ. ਸਤਬੀਰ ਸਿੰਘ) ਅਤੇ ਐਡੀ: ਸਕੱਤਰ ਸ. ਸੁਖਦੇਵ ਸਿੰਘ ਨੀਯਤ ਕੀਤੇ ਗਏ। ਇਹ ਕਮੇਟੀ ਉਸੇ ਸਮੇਂ ਰਵਾਨਾ ਹੋ ਕੇ ਮਿਤੀ ੨੭ ਅਪ੍ਰੈਲ, ੨੦੧੫ ਦੀ ਸ਼ਾਮ ਨੂੰ ੭:੦੦ ਵਜੇ ਨੇਪਾਲ ਦੇ ਸ਼ਹਿਰ ਕਾਠਮੰਡੂ ਵਿਖੇ ਗੁਰਦੁਆਰਾ ਗੁਰੂ ਨਾਨਕ ਸਤਿਸੰਗ ਵਿਖੇ ਪੁੱਜੀ, ਤਾਂ ਦੇਖਿਆ ਰਸਤੇ ਵਿਚ ਲੋਕ ਸੜਕਾਂ ਦੇ ਕੰਢੇ ਤਰਪਾਲਾਂ ਦੇ ਟੈਂਟ ਲਾ ਕੇ ਉਦਾਸੀ ਵਿਚ ਬੈਠੇ ਸਨ। ਕੋਈ ਵੀ ਇਹ ਦੱਸਣ ਦੇ ਸਮਰੱਥ ਨਹੀਂ ਸੀ ਕਿ ਹੋਇਆ ਕੀ ਹੈ? ਆਖਿਰ ਗੁਰਦੁਆਰਾ ਸਾਹਿਬ ਵਿਖੇ ਪੁੱਜੇ ਤਾਂ ਦੇਖਿਆ ਕਿ ਲੱਗਭਗ ਇੱਕ ਹਜ਼ਾਰ ਦੇ ਕਰੀਬ ਲੋਕ ਗੁਰਦੁਆਰਾ ਸਾਹਿਬ ਦੇ ਅੰਦਰ ਖੁੱਲੀ ਥਾਂ ਪੁਰ ਟੈਂਟ ਅੰਦਰ ਘੁੱਪ ਹਨੇਰੇ ਵਿਚ ਬੈਠੇ ਸਨ, ਕੁਝ ਲੰਗਰ ਛਕ ਰਹੇ ਸਨ। ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਸ. ਪ੍ਰੀਤਮ ਸਿੰਘ, ਪ੍ਰਧਾਨ ਦੀ ਅਗਵਾਈ ਹੇਠ ਯੋਗ ਪ੍ਰਬੰਧ ਕੀਤੇ ਸਨ। ਪ੍ਰਬੰਧਕਾਂ

*ਸਾਬਕਾ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:+੯੧੯੮੧੪੩੫੬੧੩੩

ਅਨੁਸਾਰ ਇਹ ਲੋਕ ਕਾਠਮੰਡੂ ਸ਼ਹਿਰ ਦੇ ਹੀ ਸਨ, ਇਨ੍ਹਾਂ ਦੇ ਘਰਾਂ ਦਾ ਨੁਕਸਾਨ ਭਾਵੇਂ ਜ਼ਿਆਦਾ ਨਹੀਂ ਹੋਇਆ ਸੀ ਪਰੰਤੂ ਭੂਚਾਲ ਦੀ ਦਹਿਸ਼ਤ ਇੰਨੀ ਸੀ ਕਿ ਇਹ ਲੋਕ ਛੱਤਾਂ ਹੇਠ ਰਹਿਣ ਨੂੰ ਤਿਆਰ ਨਹੀਂ ਸਨ।

ਅਮੀਰ ਘਰਾਣੇ ਦੇ ਲੋਕ ਵੀ ਸ਼ਹਿਰ ਦੀਆਂ ਖੁੱਲੀਆਂ ਪਾਰਕਾਂ ਜਾਂ ਜਿੱਥੇ ਵੀ ਖੁੱਲ੍ਹੀ ਥਾਂ ਮਿਲੀ, ਟੈਂਟ ਲਾ ਕੇ ਰਹਿਣ ਲਈ ਮਜਬੂਰ ਸਨ। ਸ਼ਹਿਰ ਵਿਚ ਅਨੇਕਾਂ ਹੋਟਲ ਹੋਣ ਦੇ ਬਾਵਜੂਦ ਵੀ ਜੋ ਸੈਲਾਨੀ ਦੇਸ਼-ਵਿਦੇਸ਼ ਤੋਂ ਆਏ ਸਨ ਉਹ ਵੀ ਸੜਕਾਂ ਦੇ ਕੰਢੇ ਹੀ ਖੜੇ ਸਮਾਂ ਬਤੀਤ ਕਰ ਰਹੇ ਸਨ। ਭੂਚਾਲ ਦੀ ਤੀਬਰਤਾ ਪਹਿਲੇ ਦਿਨ ੭.੬, ਦੂਜੇ ਦਿਨ ੬.੯ ਸੀ। ਬਾਅਦ ਵਿਚ ਵੀ ਹਲਕੇ-ਹਲਕੇ ਝਟਕੇ ਮਹਿਸੂਸ ਹੁੰਦੇ ਰਹੇ। ੨੭ ਅਪ੍ਰੈਲ, ੨੦੧੫ ਨੂੰ ਇਹ ਕਮੇਟੀ ਗੁਰਦੁਆਰਾ ਕੰਪਲੈੱਕਸ ਵਿਚ ਬੈਠ ਕੇ ਰਾਹਤ ਕਾਰਜਾਂ ਲਈ ਵਿਚਾਰ ਕਰ ਹੀ ਰਹੀ ਸੀ ਕਿ ਅਚਾਨਕ ੯ ਵਜ ਕੇ ੧੫ ਮਿੰਟ 'ਤੇ ਰਾਤ ਨੂੰ ਭੂਚਾਲ ਦਾ ਝਟਕਾ ਲੱਗਾ ਤੇ ਅਸੀਂ ਵੀ ਘਬਰਾ ਗਏ, ਪਰੰਤੂ ਉੱਥੇ ਮੌਜੂਦ ਨੇਪਾਲ ਵਾਸੀ ਕਹਿਣ ਲੱਗੇ ਕਿ ਇਹ ਝਟਕਾ ਪਹਿਲੇ ਦੇ ਮੁਕਾਬਲੇ ਕੁਝ ਵੀ ਨਹੀਂ ਹੈ। ਰਾਤ ਗੁਰਦੁਆਰਾ ਸਾਹਿਬ ਵਿਖੇ ਗੁਜ਼ਾਰੀ। ਅਗਲੇ ਦਿਨ ੨੮ ਅਪ੍ਰੈਲ, ੨੦੧੫ ਨੂੰ ਕੈਂਪਾਂ ਦਾ ਦੌਰਾ ਕਰਨ ਦਾ ਪ੍ਰੋਗਰਾਮ ਬਣਾਇਆ। ਅਸੀਂ ਕਾਠਮੰਡੂ ਦੇ ਨੇੜੇ ਸਾਂਖੂ ਬਜ਼ਾਰ ਪੁੱਜੇ, ਜਿੱਥੇ ਸੜਕ ਦੇ ਕੰਢੇ ਚਾਰ-ਪੰਜ ਨੇਪਾਲੀ ਖੜੇ ਸਨ। ਸਾਡੀ ਗੱਡੀ ਦਾ ਡਰਾਈਵਰ ਵੀ ਨੇਪਾਲੀ ਸੀ। ਉਸ ਨੇ ਉਨ੍ਹਾਂ ਨੂੰ ਦੱਸਿਆ ਕਿ ਇਹ ਲੋਕ ਗੋਲਡਨ ਟੈਂਪਲ, ਸ੍ਰੀ ਅੰਮ੍ਰਿਤਸਰ ਤੋਂ ਤੁਹਾਡੀ ਮਦਦ ਲਈ ਆਏ ਹਨ। ਇਹ ਬਜ਼ਾਰ ਪੂਰੀ ਤਰ੍ਹਾਂ ਤਹਿਸ-ਨਹਿਸ ਹੋਇਆ ਸੀ। ਇੰਜ ਪ੍ਰਤੀਤ ਹੋ ਰਿਹਾ ਸੀ ਕਿ ਕਈ ਸਾਲਾਂ ਤੋਂ ਇੱਥੇ ਕੋਈ ਰਹਿ ਹੀ ਨਹੀਂ ਰਿਹਾ ਸੀ। ਬਜ਼ਾਰ ਤਾਂ ਕੀ ਘਰਾਂ ਵਿਚ ਵੀ ਇੱਕ ਵੀ ਵਿਅਕਤੀ ਮੌਜੂਦ ਨਹੀਂ ਸੀ। ਪਤਾ ਲੱਗਾ ਕਿ ਉਹ ਸਾਹਮਣੇ ਖੇਤਾਂ ਵਿਚ ਤੰਬੂ ਲਾ ਕੇ ਰਹਿ ਰਹੇ ਹਨ। ਉੱਥੇ ਪੁੱਜੇ ਉਨ੍ਹਾਂ ਅਨੁਸਾਰ ਇਸ ਬਜ਼ਾਰ ਵਿਚ ੧,੦੦੦ ਘਰ ਹਨ, ਜਿਨਾਂ ਵਿੱਚੋਂ ੬੦੦ ਬੁਰੀ ਤਰ੍ਹਾਂ ਪ੍ਰਭਾਵਿਤ ਹਨ। ਹੁਣ ਤੀਕ ਇੱਥੇ ੮੧ ਲਾਸ਼ਾਂ ਲੱਭੀਆਂ ਹਨ, ਲੱਗਭਗ ੪੫੦ ਲੋਕ ਲਾਪਤਾ ਹਨ। ਇਹ ਲੋਕ ਛੋਟੀਆਂ-ਛੋਟੀਆਂ ਦੁਕਾਨਾਂ ਅਤੇ ਜ਼ਿਆਦਾਤਰ ਖੇਤੀ ਭਾਵ ਸਬਜ਼ੀ ਬੀਜਣ ਦਾ ਕਾਰੋਬਾਰ ਕਰਦੇ ਹਨ। ਇਸ ਤੋਂ ਬਾਅਦ ਅਸੀਂ ਸਿਧੂਪਾਲ ਇਲਾਕੇ ਵਿੱਚ ਪੁੱਜੇ, ਜਿੱਥੇ ੧੨੦੦ ਮੌਤਾਂ ਹੋਈਆਂ, ਲਾਸ਼ਾਂ ਅਜੇ ਵੀ ਲੱਭੀਆਂ ਜਾ ਰਹੀਆਂ ਸਨ ਇਹ ਲੋਕ ਪਾਣੀ ਤੋਂ ਵੀ ਤਰਸ ਰਹੇ ਸਨ। ਇੱਥੇ ਸਰਕਾਰ ਅਤੇ ਰੈੱਡ ਕਰਾਸ ਵੱਲੋਂ ੫੦ ਟੈਂਟ ਲਾਏ ਹਨ। ਗੁੰਮਸੁੰਮ ਹੋਏ ਲੋਕ ਆਪਣੀ ਗੱਲ ਵੀ ਕਿਸੇ ਨਾਲ ਸਾਂਝੀ ਨਹੀਂ ਸਨ ਕਰ ਰਹੇ। ਨੇਪਾਲ ਵਿਚ ਅੱਠ ਹੈਰੀਟੇਜ ਇਮਾਰਤਾਂ ਹਨ। ਜਿਨ੍ਹਾਂ ਵਿਚ ਕਾਠਮੰਡੂ ਦਰਬਾਰ, ਸ਼ਕਵੇਅਰ ਪਾਟਨ ਦਰਬਾਰ, ਭਰਤਪੁਰ ਦਰਬਾਰ ਅਤੇ ਨਰਾਇਣ ਮੰਦਰ ਪੂਰੀ ਤਰ੍ਹਾਂ ਨਸ਼ਟ ਹੋ ਚੁੱਕੇ ਹਨ। ਇਨ੍ਹਾਂ ਪਵਿੱਤਰ ਸਥਾਨਾਂ 'ਤੇ ਦੂਜੇ ਲੋਕ ਉਦਾਸੀ ਦੀ ਹਾਲਤ ਵਿਚ ਅੱਖਾਂ ਵਿਚ ਅੱਥਰੂ ਲੈ ਕੇ ਖੜੇ ਸਨ।

ਲੋਕਾਂ ਦੇ ਦੱਸਣ ਅਨੁਸਾਰ ਇਕ ਲੱਗਭਗ ੫੦੦ ਸਾਲ ਪੁਰਾਣਾ

ਕਾਸ਼ਟਮੰਡਮ ਮੰਦਰ ਜ਼ਮੀਨਦੋਜ ਹੋ ਗਿਆ ਹੈ। ਉੱਥੇ ਕਈ ਵਿਅਕਤੀ ਮਾਰੇ ਗਏ। ਜਿਨ੍ਹਾਂ ਦਾ ਅਜੇ ਤੀਕ ਕੋਈ ਅੰਦਾਜ਼ਾ ਨਹੀਂ ਹੈ। ਇਸ ਮੰਦਰ ਦੇ ਨਾਂ ਪੁਰ ਹੀ ਕਾਠਮੰਡੂ ਸ਼ਹਿਰ ਦਾ ਨਾਂ ਜਾਣਿਆ ਜਾਂਦਾ ਹੈ। ਕਾਠਮੰਡੂ ਸ਼ਹਿਰ ਦੇ ਨਜ਼ਦੀਕ ਕੋਟੇਸਰ ਕੈਂਪ ਵਿਚ ਪੁੱਜੇ ਤਾਂ ਦੇਖਿਆ ਕਿ ਇਸ ਕੈਂਪ ਵਿਚ ਲੱਗਭਗ ੩੧੦੦ ਲੋਕ ਠਹਿਰੇ ਸਨ, ੨੦੦ ਤੰਬੂ ਲੱਗੇ ਸਨ। ਇਸ ਕੈਂਪ ਦਾ ਪ੍ਰਬੰਧ ਆਰਮੀ ਵੱਲੋਂ ਕੀਤਾ ਗਿਆ ਸੀ, ਜਿਸ ਦੀ ਨਿਗਰਾਨੀ ਉੱਥੇ ਖੜੇ ਲੈਫਟੀਨੈਂਟ ਦੀਪੇਂਦਰ ਪਾਂਡੇ ਕਰ ਰਹੇ ਸਨ। ਜਦੋਂ ਅਸੀਂ ਇਨ੍ਹਾਂ ਲੋਕਾਂ ਦੀ ਜ਼ਰੂਰਤ ਪੁੱਛੀ ਤਾਂ ਉਨ੍ਹਾਂ ਦੱਸਿਆ ਕਿ ਖਾਸ ਕਰਕੇ ਪਾਣੀ ਅਤੇ ਦਵਾਈਆਂ ਦੀ ਜ਼ਰੂਰਤ ਹੈ। ਇਸ ਕੈਂਪ ਵਿਚ ਜਿਆਦਾ ਲੋਕ ਅਮੀਰ ਘਰਾਣਿਆਂ ਨਾਲ ਸੰਬੰਧਿਤ ਸਨ ਪਰੰਤੂ ਭੁਚਾਲ ਦੀ ਦਹਿਸ਼ਤ ਇੰਨੀ ਸੀ ਕਿ ਲੋਕ ਆਪਣੇ ਘਰਾਂ ਵਿਚ ਜਾਣ ਦਾ ਹੌਸਲਾ ਹੀ ਨਹੀਂ ਕਰ ਰਹੇ ਸਨ।

ਕਾਠਮੰਡੂ ਤੋਂ ੪੦ ਕਿਲੋਮੀਟਰ ਦੂਰ ਬਸਤੀ ਕਾਬਰੇ ਜਿੱਥੇ ਕਾਫੀ ਨੁਕਸਾਨ ਹੋਇਆ, ਅਸੀਂ ਉੱਥੇ ਜਾ ਰਹੇ ਸੀ ਕਿ ਰਸਤੇ ਵਿਚ ਇਸ ਇਲਾਕੇ ਦੀਆਂ ੧੭੨ ਬਸਤੀਆਂ, ਜਿਨ੍ਹਾਂ ਵਿਚ ਅਤਿ ਗਰੀਬ ਲੋਕ ਰਹਿ ਰਹੇ ਸਨ, ਜੋ ਸਬਜ਼ੀ ਬੀਜ ਕੇ, ਬੱਕਰੀਆਂ, ਮੁਰਗੀਆਂ ਦੇ ਕਾਰੋਬਾਰ ਨਾਲ ਗੁਜ਼ਾਰਾ ਕਰਦੇ ਸਨ। ਇਨ੍ਹਾਂ ਬਸਤੀਆਂ ਦੇ ਲੋਕ ਨੇਪਾਲੀ ਤੋਂ ਇਲਾਵਾ ਹੋਰ ਭਾਸ਼ਾ ਵਿਚ ਗੱਲ ਵੀ ਕਰ ਸਕਦੇ ਸਨ। ੧੦੦ ਘਰ ਪੂਰੀ ਤਰ੍ਹਾਂ ਖਤਮ ਹੋ ਗਏ ਹਨ। ਮੌਤਾਂ ਬਾਰੇ ਉੱਥੇ ਉਨ੍ਹਾਂ ਨੂੰ ਕੁਝ ਵੀ ਨਹੀਂ ਪਤਾ ਸੀ। ਚਾਰ ਦਿਨ ਬੀਤ ਜਾਣ ਪੁਰ ਵੀ ਇੱਥੇ ਕੋਈ ਰਾਹਤ ਨਹੀਂ ਮਿਲੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੌਕੇ ਪੁਰ ਹੀ ਇਨ੍ਹਾਂ ਨੂੰ ਕੁਝ ਲੋੜ ਅਨੁਸਾਰ ਰਲੀਫ ਦਿੱਤੀ ਗਈ।

ਨੇਪਾਲ ਦੀ ਪਹਿਚਾਣ ਕਰਕੇ ਜਾਣੇ ਜਾਂਦੇ ਕਾਠਮੰਡੂ ਦੇ ਪ੍ਰਸਿੱਧ ਇਲਾਕਾ ਸੁੰਧਾਰਾ ਜਿੱਥੇ ਰਾਜਾ ਭੀਮ ਸਿੰਘ ਦੀ ਯਾਦ ਵਿਚ ਇੱਕ ੧੯ ਮੰਜ਼ਿਲਾ ਟਾਵਰ ਬਣਿਆ ਹੋਇਆ ਸੀ। ਕੁਝ ਸਮੇਂ ਪਹਿਲਾਂ ਇਸ ਟਾਵਰ ਦੀਆਂ ੧੦ ਮੰਜ਼ਿਲਾਂ ਨਸ਼ਟ ਹੋ ਗਈਆਂ। ਇਸ ਯਾਦਗਾਰੀ ਟਾਵਰ ਨੂੰ ਵੇਖਣ ਲਈ ਦੂਰ-ਦੂਰ ਤੋਂ ਲੋਕ ਆਉਂਦੇ ਸਨ। ਪਰੰਤੂ ਇਸ ਵਾਰ ਇਸ ਕਰੋਪੀ ਤੋਂ ਇਹ ਰਹਿੰਦਾ ੯ ਮੰਜ਼ਿਲਾਂ ਟਾਵਰ ਵੀ ਬਚ ਨਹੀਂ ਸਕਿਆ। ਕਾਰੋਬਾਰੀ ਇਲਾਕੇ ਵਿਚ ਜੰਮੂ ਦੇ ਵਸਨੀਕ ਸ. ਸੁਜਾਨ ਸਿੰਘ ਅਤੇ ਉਸ ਦਾ ਲੜਕਾ ਸ. ਪਰਮਿੰਦਰ ਸਿੰਘ ਜੋ ਲੱਗਭਗ ਚਾਲੀ ਸਾਲ ਤੋਂ ਇਸ ਟਾਵਰ ਦੇ ਕੋਲ ਸ਼ੇਰੇ-ਏ-ਪੰਜਾਬ ਢਾਬੇ ਦਾ ਕਾਰੋਬਾਰ ਕਰਦੇ ਸਨ। ਟਾਵਰ ਡਿੱਗਣ ਸਮੇਂ ਹੀ ਅਕਾਲ ਚਲਾਣਾ ਕਰ ਗਏ। ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਉਨ੍ਹਾਂ ਦੀਆਂ ਲਾਸ਼ਾਂ ਨੂੰ ਪੂਰੀ ਤਰ੍ਹਾਂ ਸਤਿਕਾਰ ਸਹਿਤ ਜਹਾਜ਼ ਰਾਹੀਂ ਜੰਮੂ ਭੇਜਣ ਦਾ ਪ੍ਰਬੰਧ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਟੀਮ ਵੱਲੋਂ ਇੱਥੇ ਪੁੱਜਣ 'ਤੇ ਹਮਦਰਦੀ ਵਜੋਂ ੧,੦੦,੦੦੦/-, ੧,੦੦,੦੦੦/- ਅੱਖਰੀਂ ਇੱਕ-ਇੱਕ ਲੱਖ ਰੁਪਏ ਦੇਣ ਲਈ ਕਿਹਾ ਗਿਆ। ਸ਼ਹਿਰ ਦੇ ਮੁਹੱਲਾ, ਕੋਲੰਕੀ ਵਿਚ ਪੁੱਜੇ ਤਾਂ ਦੇਖਿਆ ਗੱਡੀਆਂ ਦੇ

ਕਾਰੋਬਾਰੀ ਸ. ਰਵਿੰਦਰ ਸਿੰਘ (ਸੇਠੀ) ਦਾ ਚਾਰ ਮੰਜ਼ਿਲਾ ਸ਼ਾਨਦਾਰ ਮਕਾਨ ਪੂਰੀ ਤਰ੍ਹਾਂ ਟੇਢਾ ਹੋ ਗਿਆ, ਤਰੇੜਾਂ ਆ ਗਈਆਂ ਪਰੰਤੂ ਡਿੱਗਾ ਨਹੀਂ, ਜ਼ਮੀਨ ਵਿਚ ਧਸ ਗਿਆ। ਇਹ ਮਕਾਨ ਪੂਰੀ ਤਰ੍ਹਾਂ ਖਤਮ ਹੀ ਕਰਨਾ ਪਵੇਗਾ। ਜੇਕਰ ਉਸ ਸਮੇਂ ਇਹ ਚਾਰ ਮੰਜ਼ਿਲਾ ਮਕਾਨ ਡਿੱਗ ਪੈਂਦਾ ਤਾਂ ਨੇੜੇ ਦੇ ਕਈ ਹੋਰ ਮਕਾਨ ਵੀ ਪ੍ਰਭਾਵਿਤ ਹੁੰਦੇ। ਇੰਨਾ ਵੱਡਾ ਨੁਕਸਾਨ ਹੋਣ ਦੇ ਬਾਵਜੂਦ ਵੀ ਸ. ਰਵਿੰਦਰ ਸਿੰਘ ਪਰਮਾਤਮਾ ਦੇ ਸ਼ੁਕਰ-ਗੁਜ਼ਾਰ ਸਨ ਕਿ ਇਸ ਭਿਆਨਕ ਹਾਦਸੇ ਵਿਚ ਜਾਨੀ ਨੁਕਸਾਨ ਨਹੀਂ ਹੋਇਆ।

ਅਗਲੇ ਦਿਨ ੨੯ ਅਪ੍ਰੈਲ, ੨੦੧੫ ਨੂੰ ਸਵੇਰੇ ਪਤਾ ਲੱਗਾ ਕਿ ਜ਼ਿਲ੍ਹਾ ਨਵਾਂ-ਕੋਟ (ਚੀਨ ਬਾਰਡਰ ਦੇ ਨਜ਼ਦੀਕ) ਦੇ ਕਈ ਪਿੰਡਾਂ ਵਿਚ ਕਾਫੀ ਨੁਕਸਾਨ ਹੋਇਆ ਹੈ ਪਰੰਤੂ ਅਜੇ ਤੀਕ ਕੋਈ ਵੀ ਟੀਮ ਉੱਥੇ ਨਹੀਂ ਪੁੱਜੀ ਸੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਟੀਮ ਨੇ ਪਹਿਲ ਕਦਮੀ ਕੀਤੀ ਅਤੇ ਮੌਕੇ 'ਤੇ ਪਹੁੰਚੇ। ਰਸਤੇ ਵਿਚ ਬਾਲਜੀ ਚੌਕ ਜੋ ਸੰਘਣੀ ਅਬਾਦੀ ਵਿਚ ਹੈ, ਵਿਖੇ ਚਾਰ ਵੱਡੀਆਂ-ਵੱਡੀਆਂ ਬਿਲਡਿੰਗਾਂ ਡਿੱਗੀਆਂ ਹੋਈਆਂ ਸਨ ਜੋ ਕਿ ਬੜਾ ਭਿਆਨਕ ਦ੍ਰਿਸ਼ ਸੀ। ਦਿਲ ਕੰਬ ਉੱਠਿਆ ਲੋਕਾਂ ਦੇ ਉਦਾਸ, ਚਿਹਰੇ ਅੱਖਾਂ ਵਿੱਚ ਅੱਥਰੂ, ਹਾਲਤ ਦੇਖੀ ਨਹੀਂ ਸੀ ਜਾ ਰਹੀ, ਉਦੋਂ ਤੀਕ ੨੨ ਲਾਸ਼ਾਂ ਬਰਾਮਦ ਹੋ ਚੁੱਕੀਆਂ ਸਨ। ਅੱਖੀਂ ਵੇਖਣ ਵਾਲਿਆਂ ਅਨੁਸਾਰ ਇਹ ਸੰਘਣਾ ਬਜ਼ਾਰ ਹੈ, ਮੌਤਾਂ ਦਾ ਕੋਈ ਅੰਦਾਜ਼ਾ ਹੀ ਨਹੀਂ। ਮਾਰਕੀਟ ਬੰਦ ਸੀ, ਸੜਕਾਂ ਦੇ ਕੰਢੇ ਹੀ ਲੋਕ ਛੋਟੇ-ਛੋਟੇ ਟੈਂਟ ਲਾ ਕੇ ਬੈਠੇ ਸਨ। ਇਸ ਚੌਂਕ ਦੇ ਨੇੜੇ ਹੀ ਇਕ ਸਿਅੰਬੂ ਇਲਾਕੇ ਵਿਚ ਪ੍ਰਸਿੱਧ ਬੁੱਧ ਮੰਦਰ ਹੈ ਜੋ ਕਿ ਬਿਲਕੁਲ ਠੀਕ ਸੀ, ਉੱਥੇ ਖੜੇ ਕੁਝ ਨੇਪਾਲੀ ਲੋਕ ਆਪਣੇ ਮਾਰੇ ਗਏ ਨਜ਼ਦੀਕੀ ਲੋਕਾਂ ਦੀ ਸ਼ਾਂਤੀ ਲਈ ਅਤੇ ਅੱਗੋਂ ਸੁੱਖ-ਸ਼ਾਂਤੀ ਲਈ ਅਰਦਾਸਾਂ ਕਰ ਰਹੇ ਸਨ। ਉੱਥੋਂ ਅਸੀਂ ਚਿਤਰੋਲੀ ਪਿੰਡ ਲਈ ਰਵਾਨਾ ਹੋਏ। ਪਹਾੜੀ ਅਤੇ ਬਿਲਕੁੱਲ ਕੱਚਾ ਰਸਤਾ ਹੋਣ ਕਾਰਨ ੪੦ ਕਿਲੋਮੀਟਰ ਦਾ ਰਸਤਾ ਤਿੰਨ ਘੰਟੇ ਵਿਚ ਤੈਅ ਕਰਦੇ ਪਿੰਡ ਚਤਰੋਲੀ ਪੁੱਜੇ। ਉੱਥੇ ਲੋਕ ਪਹਿਲਾਂ ਹੀ ਇਕੱਠੇ ਹੋਏ ਸਨ। ਇਲਾਕੇ ਦਾ ਐਨ.ਸੀ.ਪੀ. ਨੇਤਾ ਪਦਮ ਰਾਜ ਪੌਡਿਆਲ ਅਤੇ ਸੀ.ਪੀ.ਐਮ. ਨੇਤਾ ਲੋਕਾਂ ਨਾਲ ਹਮਦਰਦੀ ਕਰ ਹੀ ਰਹੇ ਸਨ ਕਿ ਸਾਡੀ ਟੀਮ ਪੁੱਜੀ। ਸਾਰੇ ਪਿੰਡ ਦਾ ਦੌਰਾ ਕੀਤਾ ਤਾਂ ਦੇਖਿਆ ਇਸ ਪਿੰਡ ਵਿਚ ੯੨੫ ਘਰ ਅੱਧੇ ਕੱਚੇ, ਅੱਧੇ ਪੱਕੇ ਸਨ। ਪੂਰੇ ਪਿੰਡ ਦੇ ਘਰਾਂ ਵਿਚ ਤਰੇੜਾਂ ਆਈਆਂ ਅਤੇ ਛੇ ਘਰ ਪੂਰੀ ਤਰ੍ਹਾਂ ਨਸ਼ਟ ਹੋ ਗਏ। ਸਬਜ਼ੀ ਆਦਿ ਦਾ ਕਾਰੋਬਾਰ ਕਰਨ ਵਾਲੇ ਇਹ ਗਰੀਬ ਕਿਸਾਨ (ਲੋਕ) ਰਾਹਤ-ਸਮੱਗਰੀ ਦੀ ਉਡੀਕ ਵਿਚ ਇੱਕ ਦੂਜੇ ਵੱਲ ਵੇਖ ਰਹੇ ਸਨ। ਸਾਡੀ ਟੀਮ ਨਾਲ ਕਾਠਮੰਡੂ ਦਾ ਇਕ ਡਾਕਟਰ ਕੇਦਾਰ ਨਰ ਸਿੰਘ ਵੀ ਸੀ, ਜੋ ਇਸ ਪਿੰਡ ਦੇ ਲੋਕਾਂ ਦਾ ਜਾਣੂ ਸੀ, ਡਾਕਟਰ ਰਾਹੀਂ ਇਨ੍ਹਾਂ ਲੋਕਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰਾਹਤ ਭੇਜਣ ਦਾ ਫੈਸਲਾ ਕੀਤਾ ਗਿਆ। ਨੇੜੇ ਹੀ ਪਿੰਡ ਬਿਲਾਸਪੁਰ ਥਾਨ ਸਿੰਘ ਵਿਖੇ ਸਰਕਾਰੀ ਮਹਿੰਦਰਾ ਹਾਇਰ ਸੈਕੰਡਰੀ ਸਕੂਲ, ਜਿੱਥੇ ਲੱਗਭਗ ੭੦੦ ਬੱਚੇ ਤੇ ਬੱਚੀਆਂ ਪੜ੍ਹਦੀਆਂ ਸਨ, ਦੀ ਇਮਾਰਤ ਵਿਚ ਡੂੰਘੇ-ਡੂੰਘੇ ਟੋਏ

ਪਏ ਹੋਏ ਸਨ। ਬਿਲਡਿੰਗ ਵਿਚ ਵੱਡੀਆਂ ਦਰਾੜਾਂ ਆਈਆਂ ਹੋਣ ਕਾਰਨ ਸਕੂਲ ਵਿਚ ਇੱਕ ਮਹੀਨੇ ਦੀਆਂ ਛੁੱਟੀਆਂ ਕਰ ਦਿੱਤੀਆਂ ਗਈਆਂ। ਇਸ ਪਿੰਡ ਦੇ ਕੁਝ ਲੋਕ ਪੜ੍ਹੇ-ਲਿਖੇ ਸਨ ਪਰੰਤੂ ਜਿਆਦਾਤਰ ਲੋਕ ਛੋਟੀ-ਛੋਟੀ (ਖੇਤੀਬਾੜੀ) ਗੋਭੀ, ਟਮਾਟਰ ਆਦਿ ਦੀ ਕਰਦੇ ਸਨ। ਵਧੇਰੇ ਕੰਮ ਇਸਤਰੀਆਂ ਹੀ ਕਰਦੀਆਂ ਸਨ। ਇਸ ਪਿੰਡ ਤੋਂ ਨੇੜੇ ਕਸਬਾ ੧੫ ਕਿਲੋਮੀਟਰ ਹੈ। ਉਸ ਨੂੰ ਜਾਣ ਵਾਲਾ ਕੋਈ ਸਾਧਨ ਨਹੀਂ ਹੈ, ਪਿੰਡ ਦੇ ਲੋਕ ਟਰੈਕਟਰਾਂ ਪੁਰ ਹੀ ਆਉਣ-ਜਾਣ ਕਰਦੇ ਹਨ।

ਟੀ.ਵੀ. ਚੈਨਲਾਂ ਪੁਰ ਨਿਊਜ਼ ਅਨੁਸਾਰ ਕਾਠਮੰਡੂ ਤੋਂ ੭੨ ਕਿਲੋਮੀਟਰ ਸਿਪਾਘਾਟ ਸਾਈਡ ਵਿਖੇ ਕੋਈ ਰਾਹਤ ਨਹੀਂ ਪੁੱਜ ਰਹੀ ਸੀ। ਜਿਵੇਂ ਹੀ ਇਹ ਖ਼ਬਰ ਬਾਰੇ ਸਾਨੂੰ ਪਤਾ ਲੱਗਾ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਟੀਮ ਵੱਲੋਂ ਮੌਕੇ ਪੁਰ ਤਿੰਨ ਗੱਡੀਆਂ ਰਾਹਤ ਸਮੱਗਰੀ-- ਚਾਵਲ, ਦਾਲ, ਤਰਪਾਲਾਂ, ਚੂਰਾ (ਚਿਰਵੜੇ) ਬਿਸਕੁਟ ਲੈ ਕੇ ਰਵਾਨਾ ਹੋ ਗਏ। ਰਸਤੇ ਵਿਚ ਉਸ ਹਲਕੇ ਦੇ ਐਮ. ਪੀ. ਐਕਨੀ ਸਾਪਕੋਟ ਸਾਨੂੰ ਸਿੰਧੂ ਬਾਲ ਚੌਂਕ ਵਿਖੇ ਮਿਲ ਗਏ। ਉਨ੍ਹਾਂ ਨੇ ਇਕ ਗੱਡੀ ਰਾਹਤ ਦੀ ਆਪਣੇ ਵੱਲੋਂ ਤਿਆਰ ਕੀਤੀ ਸੀ, ਉਹ ਸਾਡੇ ਨਾਲ ਹੀ ਸਿਪਾਘਾਟ, ਭੀਮਟਾਰ, ਸਿਪਾਪੋਖਰ, ਭੋਟਸਿਧਾ ਲਈ ਰਵਾਨਾ ਹੋ ਗਏ। ਸਿਪਾਘਾਟ ਪਹੁੰਚੇ ਹੀ ਕਿ ਅਜਿਹਾ ਦਰਦਨਾਕ ਦ੍ਰਿਸ਼ ਵੇਖਿਆ ਕਿ ਪੰਜ ਦਿਨ ਬਾਅਦ ਵੀ ਲੋਕ ਡਿੱਗੇ ਮਕਾਨਾਂ ਦੀ ਮਿੱਟੀ ਪੁਰ ਹੀ ਬੈਠੇ ਸਭ। ਕੋਈ ਵੀ ਆਪਣੇ ਪਰਵਾਰ ਦੀ ਸਥਿਤੀ ਬਾਰੇ ਦੱਸ ਹੀ ਨਹੀਂ ਸਕਿਆ ਕਿ ਘਰ ਦੇ ਮੈਂਬਰ ਕਿੱਥੇ ਹਨ, ਕੋਈ ਕਹਿ ਰਿਹਾ ਸੀ ਕਿ ਖੇਤੀ ਕਰਨ ਗਿਆ ਵਾਪਸ ਨਹੀਂ ਆਇਆ ਜਾਂ ਇਹ ਮਲਬੇ ਦੇ ਹੇਠਾਂ ਹੀ ਹੈ। ਗੰਦੀ ਬਦਬੂ ਆ ਰਹੀ ਸੀ। ਮਕਾਨਾਂ ਦਾ ਮਲਬਾ ਸੜਕਾਂ ਪੁਰ ਹੋਣ ਕਾਰਨ ਰਸਤਾ ਵੀ ਦਿੱਖ ਨਹੀਂ ਸੀ ਰਿਹਾ। ਖੈਰ, ਅਸੀਂ ਹੋਲੀ-ਹੋਲੀ ਇਨ੍ਹਾਂ ਪਿੰਡਾਂ ਦੇ ਨੇੜੇ ਮਿਲਕਚੀ ਨਦੀ ਦੇ ਕੰਢੇ ਪਹੁੰਚੇ, ਜਿੱਥੇ ਲੋਕ ਰਾਹਤ ਦੀ ਉਡੀਕ ਕਰ ਰਹੇ ਸਨ ਪਰੰਤੂ ਫਿਰ ਵੀ ਸਬਰ-ਸੰਤੋਖ ਨਾਲ ਹੀ ਬੈਠੇ ਸਨ, ਖੋਹਾ-ਖਾਹੀ ਵਾਲੀ ਸਥਿਤੀ ਨਹੀਂ ਸੀ। ਇਲਾਕੇ ਦੇ ਐਮ. ਪੀ. ਨੇ ਉੱਥੋਂ ਦੇ ਪਤਵੰਤਿਆਂ ਨਾਲ ਸਾਮਾਨ ਦੀ ਵੰਡ-ਵੰਡਾਈ ਬਾਰੇ ਗੱਲਬਾਤ ਕੀਤੀ ਅਤੇ ਸਾਰਾ ਸਾਮਾਨ ਉਨ੍ਹਾਂ ਦੇ ਸਪੁਰਦ ਕੀਤਾ। ਦੱਸਣ ਅਨੁਸਾਰ ਭੀਮਟਾਰ ਪਿੰਡ ਵਿਚ ੯੬ ਮੌਤਾਂ ਅਤੇ ੩੦੦ ਲਾਪਤਾ, ਪਿੰਡ ਸਿੱਪਾਪੋਖਰ ੮੫ ਮੌਤਾਂ ਅਤੇ ੨੫੦ ਲਾਪਤਾ, ਪਿੰਡ ਭੋਟ ਸਿਪਾ ਦੇ ੯੬ ਮੌਤਾਂ ੧੫੦ ਲਾਪਤਾ ਅਤੇ ਸਿਪਾਘਾਟ ੦੩ ਮੌਤਾਂ ਅਤੇ ੫੦ ਲਾਪਤਾ ਹਨ। ਮਿੱਟੀ ਦੇ ਢੇਰ ਕੋਲ ਬੈਠੀਆਂ ਔਰਤਾਂ ਅਤੇ ਕੁਝ ਮਰਦ ਹੌਲੀ-ਹੌਲੀ ਮਿੱਟੀ ਫਰੋਲ ਰਹੇ ਸਨ ਕਿ ਸ਼ਾਇਦ ਕੋਈ ਜਿਊਂਦਾ ਇਨਸਾਨ ਮਲਬੇ ਵਿੱਚੋਂ ਮਿਲ ਹੀ ਜਾਵੇ ਪਰ ਅਜਿਹਾ ਕੁਝ ਵੀ ਨਹੀਂ ਸੀ, ਕੇਵਲ ਮਨ ਨੂੰ ਹੌਂਸਲਾ ਦੇਣ ਵਾਲੀ ਗੱਲ ਹੀ ਸੀ।

ਵੱਖ-ਵੱਖ ਅੰਦਾਜ਼ਿਆਂ ਅਨੁਸਾਰ ਹੁਣ ਤੀਕ ਲੱਗਭਗ ੭੯੦੦ ਲਾਸ਼ਾਂ ਬਰਾਮਦ ਹੋਈਆਂ ਹਨ। ਹੋਰ ਕਿੰਨੀਆਂ ਹੋਣਗੀਆਂ ਅੰਦਾਜ਼ਾ ਲਾਉਣਾ ਸੰਭਵ

ਨਹੀਂ ਹੈ। ਲੱਗਭਗ ਤਿੰਨ ਕਰੋੜ, ਪੰਝੱਤਰ ਲੱਖ ਦੀ ਅਬਾਦੀ ਵਾਲੇ ਦੇਸ਼ ਨੇਪਾਲ ਵਿੱਚੋਂ ੮੦% ਲੋਕਾਂ ਦਾ ਪੇਸ਼ਾ ਛੋਟੀ-ਛੋਟੀ ਖੇਤੀਬਾੜੀ ਹੈ। ਇਨ੍ਹਾਂ ਗਰੀਬ ਲੋਕਾਂ ਦੀ ਹਾਲਤ ਕਦੋਂ ਸਥਿਰ ਹੋਵੇਗੀ, ਕਹਿਣਾ ਮੁਸ਼ਕਿਲ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰਾਹਤ-ਕਾਰਜਾਂ ਵਿਚ ਕੀਤੀ ਪਹਿਲ ਕਦਮੀ ਤੋਂ ਬਾਅਦ ਕਈ ਦੇਸ਼ਾਂ-ਵਿਦੇਸ਼ਾਂ ਤੋਂ ਵੀ ਰਾਹਤ ਸਮੱਗਰੀ ਕਾਠਮੰਡੂ ਪੁੱਜ ਰਹੀ ਸੀ। ਪਰੰਤੂ ਸਰਕਾਰ ਵੱਲੋਂ ਰਾਹਤ ਸਮੱਗਰੀ ਪੀੜਤਾਂ ਤੀਕ ਪਹੁੰਚਣ ਲਈ ਹੋ ਰਹੀ ਦੇਰੀ ਦਾ ਲੋਕ ਸ਼ਿਕਵਾ ਕਰ ਰਹੇ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸਾਹਿਬ ਵਿਖੇ ਵਿਸ਼ੇਸ਼ ਤੌਰ 'ਤੇ ਲੰਗਰ ਅਤੇ ਮੈਡੀਕਲ ਕੈਂਪ ਆਦਿ ਦਾ ਪ੍ਰਬੰਧ ਕੀਤਾ ਗਿਆ। ਜਿੱਥੇ ਨੇਪਾਲੀ ਲੋਕ ਲੰਗਰ ਛਕ ਰਹੇ ਸਨ, ਉੱਥੇ ਹੀ ਲੋੜ੍ਹ ਅਨੁਸਾਰ ਰਾਹਤ ਕੈਂਪਾਂ ਵਿਚ ਲੰਗਰ ਗੱਡੀਆਂ ਰਾਹੀਂ ਭੇਜਣ ਦਾ ਪ੍ਰਬੰਧ ਕੀਤਾ ਗਿਆ ਸੀ। ਬਹੁਤ ਸਾਰੀਆਂ ਸਵੈ-ਸੇਵਕ ਜਥੇਬੰਦੀਆਂ, ਸੁਸਾਇਟੀਆਂ ਅਤੇ ਐਨ. ਜੀ. ਓ. ਅਤੇ ਵਿਦੇਸ਼ਾਂ ਵਿੱਚੋਂ ਵੀ ਨੌਜਵਾਨ ਸੇਵਾ ਲਈ ਪੁੱਜੇ ਹਨ, ਜੋ ਦਿਨ-ਰਾਤ ਸੇਵਾ ਨਿਭਾ ਰਹੇ ਸਨ।

ਹਸਪਤਾਲ ਵਿਚ ਵੀ ਜ਼ੇਰ-ਏ-ਇਲਾਜ਼ ਕਾਫੀ ਲੋਕ ਹਨ, ਜਿੱਥੇ ਵੱਖ-ਵੱਖ ਜਥੇਬੰਦੀਆਂ ਸਹਾਇਤਾ ਕਰ ਰਹੀਆਂ ਸਨ, ਉੱਥੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਕ ਡਾਕਟਰੀ ਟੀਮ ਦਵਾਈਆਂ ਲੈ ਕੇ ਵੱਖ-ਵੱਖ ਕੈਂਪਾਂ ਵਿਚ ਸੇਵਾ ਲਈ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਟੀਮ ਹਾਲੇ ਨੇਪਾਲ ਵਿਚ ਮੌਜੂਦ ਹੀ ਸੀ ਕਿ ਪੰਜਾਬ ਸਰਕਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਾਂਝੇ ਤੌਰ 'ਤੇ ਏਅਰ ਫੋਰਸ ਦੇ ਜਹਾਜ਼ ਰਾਹੀਂ ਵੱਡੀ ਮਾਤਰਾ ਰਾਸ਼ਨ ਤੋਂ ਇਲਾਵਾ ਤਰਪਾਲਾਂ, ਕੰਬਲ, ਬਿਸਕੁਟ, ਦਾਲ, ਚਾਵਲ, ਘਿਓ ਆਦਿ ਭੇਜਿਆ ਗਿਆ, ਜਿਸ ਨੂੰ ਵੱਖ-ਵੱਖ ਕੈਂਪਾਂ ਵਿਚ ਭੇਜਣ ਦਾ ਪ੍ਰਬੰਧ ਕੀਤਾ।

ਗੰਦਗੀ ਕਾਰਨ ਬੀਮਾਰੀ ਫੈਲਣ ਦਾ ਪੂਰਾ-ਪੂਰਾ ਖ਼ਤਰਾ ਸੀ, ਜੋ ਮੀਂਹ ਆਉਣ ਨਾਲ ਵੱਧ ਸਕਦਾ ਸੀ, ਇਸ ਲਈ ਲੋਕ ਪਰਮਾਤਮਾ ਪਾਸ ਅਰਜੋਈ ਕਰ ਰਹੇ ਸਨ। ਭਾਵੇਂ ਕਿ ਵੱਖ-ਵੱਖ ਦੇਸ਼ਾਂ ਤੋਂ, ਪੰਜਾਬ ਸਰਕਾਰ ਵੱਲੋਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੱਡੀ ਗਿਣਤੀ ਵਿੱਚ ਸਮੱਗਰੀ ਪਹੁੰਚਾਈ ਜਾ ਰਹੀ ਹੈ। ਪਰ ਫਿਰ ਵੀ ਤਬਾਹੀ ਇੰਨੀ ਜ਼ਿਆਦਾ ਹੈ ਕਿ ਇਹ ਯਤਨ ਅਜੇ ਪੂਰੇ ਨਹੀਂ ਪੈ ਰਹੇ। ਸ਼ਹਿਰ ਵਿਚ ਰਾਹਤ ਕਿਵੇਂ ਨਾ ਕਿਵੇਂ ਪਹੁੰਚ ਹੀ ਰਹੀ ਹੈ ਪਰੰਤੂ ਦੂਰ-ਦੁਰਾਡੇ ਪਹਾੜੀ ਇਲਾਕਿਆਂ ਵਿਚ ਰਾਹਤ ਪਹੁੰਚਣੀ ਅਤਿਅੰਤ ਜ਼ਰੂਰੀ ਹੈ ਤਾਂ ਜੋ ਪੀੜਤ ਪਰਵਾਰ ਇਸ ਔਖੀ ਘੜੀ ਵਿਚ ਸੁਖ ਦਾ ਸਾਹ ਲੈ ਸਕਣ। ■

ਗਾਗਰ 'ਚ ਸਾਗਰ-੫੧

# ਗੁਰਦੁਆਰੇ ਦੀ ਵਿਸ਼ੇਸ਼ਤਾ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥*
*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥*
*ਏਤੁ ਦੁਆਰੈ ਧੋਇ ਹਛਾ ਹੋਇਸੀ ॥* (ਪੰਨਾ ੭੩੦)

ਭਾਂਡਾ-ਬਾਹਰੀ ਤੌਰ 'ਤੇ ਸਰੀਰ ਦਾ ਵੀ ਪ੍ਰਤੀਕ ਹੈ ਪਰ ਵਸਤ ਸਮਾਉਣ ਲਈ ਹਿਰਦੇ ਦਾ ਵੀ ਹੈ, ਜਾਂ ਇੰਜ ਕਹੀਏ ਕਿ ਹਿਰਦੇ ਰੂਪੀ ਭਾਂਡੇ ਵਿਚ ਜਿਹੜੀ ਮੱਤ ਹੋਵੇ, ਉਹ ਸਰੀਰ ਰੂਪੀ ਭਾਂਡੇ 'ਚੋਂ ਵੀ ਪ੍ਰਗਟ ਹੁੰਦੀ ਹੈ। 'ਸਮ ਅਰਥ ਕੋਸ਼' ਵਿਚ 'ਭਾਂਡਾ' ਦੇ ਸਮਾਨਅਰਥੀ ਸ਼ਬਦ-- ਅਧਾਰ, ਪਾਤ੍ਰ, ਬਰਤਨ, ਭਾਜਨ, ਪਤ੍ਰ, ਭਾਂਡ ਆਦਿ ਹਨ। 'ਮਹਾਨ ਕੋਸ਼' ਅਨੁਸਾਰ ਭਾਂਡ ਸੰਗਯਾ ਪਾਤ੍ਰ, ਬਰਤਨ, ਅੰਤਹਕਰਣ, ਸੰਚਾ (ਉਹ ਪਾਤ੍ਰ ਜਿਸ ਵਿਚ ਢਾਲੀ ਹੋਈ ਧਾਤੁ ਪਾਈਏ) ਉਪਦੇਸ਼ ਦਾ ਪਾਤ੍ਰ, ਉੱਤਮ ਅਧਿਕਾਰੀ ਹੈ।

ਦਰਅਸਲ ਮਨੁੱਖ ਵਿਚਾਰਾਂ ਦਾ ਵਜੂਦ ਜਾਂ ਮੁਜੱਸਮਾ ਹੈ। ਵਿਚਾਰ ਸ਼ਕਤੀ ਹੀ ਮਨੁੱਖ ਦੀ ਸ਼ਖ਼ਸੀਅਤ ਜਾਂ ਹੋਂਦ ਹੈ। ਵਿਚਾਰਾਂ ਦੀ ਖੰਡਤਾ ਜਾਂ ਭਟਕਣਾ ਹੀ ਇਸ ਨੂੰ ਮਨਮੁੱਖ ਦਾ ਦਰਜਾ ਦਿੰਦੀ ਹੈ। ਵਿਚਾਰ ਹੀ ਬੇਭਰੋਸਗੀ ਤੇ ਅਸ਼ਰਧਾ ਹੈ। ਵਿਚਾਰਾਂ ਦੀ ਘਾੜਤ ਲਈ ਸਤਿਸੰਗਤ ਦੀ ਪ੍ਰੇਰਨਾ ਹੈ। ਵਿਚਾਰਾਂ ਵਿਚ ਨਿਰਭਉ ਨਿਰਵੈਰ ਦੀ ਅਰਾਧਨਾ ਹੋਵੇ ਤਾਂ ਸੁਭਾਅ ਬਦਲਦਾ ਹੈ। ਦੁਚਿੱਤੀ ਤੇ ਦੁਬਿਧਾ ਮਾਨਵੀ ਜੀਵਨ ਲਈ ਐਸੇ ਸ਼ਬਦ ਹਨ, ਜੋ ਕਈ ਵਾਰ ਬਹੁਤਿਆਂ ਨੂੰ ਕਿਸੇ ਪਾਸੇ ਕਦਮ ਨਹੀਂ ਪੁੱਟਣ ਦਿੰਦੇ, ਜਾਂ ਜੇਕਰ ਚੱਲਦੇ ਵੀ ਹਨ ਤਾਂ ਪ੍ਰਾਪਤੀ ਕੋਈ ਨਹੀਂ ਹੁੰਦੀ, ਕੇਵਲ ਪਾਣੀ 'ਚ ਮਧਾਣੀ ਵਾਲੀ ਗੱਲ ਹੋ ਜਾਂਦੀ ਹੈ।

ਇਸ ਸਮੇਂ ਸਿੱਖ ਸਮਾਜ ਦਾ ਕਾਫੀ ਹਿੱਸਾ ਗ਼ਲਤਫ਼ਹਿਮੀਆਂ, ਅਗਿਆਨਤਾ ਤੇ ਅੰਧਵਿਸ਼ਵਾਸਾਂ ਦੀ ਉਲਝਣ ਵਿਚ ਉਲਝ ਕੇ ਰਹਿ ਗਿਆ ਹੈ। ਇਹ ਗੁਰਦੁਆਰੇ ਤੋਂ ਭੱਜ ਕੇ ਹੋਰ ਜਿੱਥੇ ਵੀ ਜਾਂਦਾ, ਹੋਰ ਦੇ ਹੋਰ ਭਰਮਾਂ 'ਚ ਪੈ ਜਾਂਦਾ ਹੈ। ਇਸ ਲੇਖ ਦੇ ਅਰੰਭ ਵਿਚ ਅੰਕਤ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸੂਹੀ ਰਾਗ ਵਿਚ ਦਰਜ ਪੰਕਤੀਆਂ ਸਾਨੂੰ ਏਹੋ ਸੁਚੇਤਤਾ ਦਿੰਦੀਆਂ ਹਨ ਕਿ ਉਹੀ ਭਾਂਡਾ (ਹਿਰਦਾ) ਪਵਿੱਤਰ ਹੈ, ਜੋ ਉਸ ਪ੍ਰਭੂ ਨੂੰ ਭਾਅ ਜਾਂਦਾ ਹੈ। ਜੇ ਮਨੁੱਖੀ ਹਿਰਦਾ ਵਿਕਾਰਾਂ ਨਾਲ ਮਲੀਨ ਹੋਵੇ ਤਾਂ ਕੇਵਲ ਬਾਹਰੋਂ ਧੋਤਿਆਂ ਸ਼ੁੱਧ ਨਹੀਂ ਹੋ ਸਕਦਾ। ਫਿਰ ਸ਼ੁੱਧ ਕਿਵੇਂ ਹੋਵੇ? ਨਾਲ ਹੀ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯੮੫੫੫੯

ਉੱਤਰ ਹੈ ਕਿ ਗੁਰੂ ਦਾ ਦਰ (ਗੁਰਦੁਆਰਾ) ਪਕੜੀਏ, ਤਾਂ ਸੋਝੀ ਮਿਲੇਗੀ ਤੇ ਉੱਤਮ ਅਧਿਕਾਰੀ ਬਣ ਕੇ ਗੁਰੂ ਦੀ ਸਿੱਖਿਆ ਮਨ 'ਚ ਵਸਾਈਏ। ਭਾਵ ਹਿਰਦੇ ਰੂਪੀ ਭਾਂਡੇ ਨੂੰ ਗੁਰੂ ਗਿਆਨ ਨਾਲ ਧੋਈਏ ਤਾਂ ਪਵਿੱਤਰਤਾ ਕਾਇਮ ਰਹੇਗੀ। ਇੱਥੇ ਗੁਰਬਾਣੀ ਪੜ੍ਹਨ, ਸੁਣਨ ਤੇ ਅਮਲ ਕਰਨ ਦੀ ਪ੍ਰੇਰਨਾ ਹੈ।

ਹੁਣ ਜੇਕਰ ਹਿਰਦਾ ਰੂਪੀ ਭਾਂਡਾ ਅਤਿ ਮਲੀਣ ਹੋਵੇ ਤਾਂ ਫਿਰ ਕੀ ਹੁੰਦਾ ਹੈ? ਇਕ ਸਿੱਖ ਨੂੰ ਸਰਲ ਤਰੀਕੇ ਨਾਲ ਸਮਝਾਉਣਾ ਹੋਵੇ ਤਾਂ ਇਹੋ ਕਹਾਂਗੇ ਕਿ ਉਹ ਗੁਰਮਤਿ ਤੋਂ ਟੁੱਟ ਕੇ ਥਾਂ-ਥਾਂ ਭਟਕਦਾ ਹੈ। ਜਿਨ੍ਹਾਂ ਵਿਚਾਰਾਂ ਨੂੰ ਸਾਡੇ ਸਤਿਗੁਰਾਂ ਨੇ ਨਕਾਰਿਆ ਤੇ ਦੁਰਕਾਰਿਆ ਸੀ, ਅਸੀਂ ਉਨ੍ਹਾਂ ਵਿਚਾਰਾਂ ਨੂੰ ਮੰਨਣ ਵੱਲ ਤੁਰ ਪਏ ਹਾਂ। ਕਬਰਾਂ, ਜਠੇਰਿਆਂ ਦੇ ਨਾਂ ਉੱਪਰ ਮੇਲੇ ਲਾਉਣ ਲੱਗਿਆਂ ਹੱਦਾਂ ਬੰਨੇ ਟੱਪ ਚੱਲੇ ਹਾਂ। ਇੱਥੇ ਜਿਊਂਦੇ ਲੋਕ ਨਸ਼ਿਆਂ ਨੇ ਮਾਰ ਲਏ ਅਤੇ ਮਰਿਆਂ ਦੀਆਂ ਕਬਰਾਂ ਉੱਪਰ ਸ਼ਰਾਬ ਚੜ੍ਹਨ ਲੱਗ ਪਈ। ਸਾਡੀ ਸੂਝ ਦਾ ਕੇਂਦਰ ਤਾਂ ਗੁਰਦੁਆਰਾ ਸਾਹਿਬਾਨ ਹਨ। ਜੇਕਰ ਅਸੀਂ ਪਾਠ ਕਰਾਉਣਾ ਹੈ ਜਾਂ ਲੰਗਰ ਛਕਾਉਣਾ ਹੈ ਤਾਂ ਗੁਰਦੁਆਰਾ ਸਾਹਿਬ ਆਈਏ। ਜਠੇਰਿਆਂ ਦੇ ਨਾਉਂ ਉੱਪਰ ਭਰਮ-ਪਖੰਡ ਤੋਂ ਬਚੀਏ। ਦੁੱਧ-ਖੀਰ ਜੰਮ-ਜੰਮ ਚੜ੍ਹਾਓ, ਪਰ ਗੁਰਦੁਆਰੇ ਦੇ ਲੰਗਰ 'ਚ, ਗੁਰੂ ਦੀਆਂ ਸੰਗਤਾਂ ਲਈ ਲਿਆਈਏ। ਦੂਜੇ ਪਾਸੇ ਜੇਕਰ ਕਬਰਾਂ, ਮੜ੍ਹੀਆਂ ਉੱਪਰ ਅਖੰਡਪਾਠ ਸਾਹਿਬ ਕਰਾ ਕੇ ਵੀ ਕਿਧਰੇ ਗੁਰਬਾਣੀ ਸੁਣੀ ਹੁੰਦੀ, ਤਾਂ ਕਦੋਂ ਦੇ ਇਨ੍ਹਾਂ ਕਬਰਾਂ-ਮੜ੍ਹੀਆਂ ਨੂੰ ਤਿਆਗ ਕੇ ਗੁਰੂ ਵਾਲੇ ਬਣੇ ਹੁੰਦੇ। ਇਹ ਵੀ ਸੋਚੀਏ ਕਿ ਅਸੀਂ ਭਰਮਾਂ 'ਚ ਪਏ ਅੰਦਰੋਂ-ਅੰਦਰੀਂ ਮੰਨੀਂ ਕਬਰਾਂ ਨੂੰ ਹੀ ਜਾਂਦੇ ਹਾਂ। ਹੁਣ ਜੇਕਰ ਪੰਜ ਭੂਤਕ ਸਰੀਰਾਂ ਵਾਲੇ ਚੰਗੇ ਭਲੇ ਮਨੁੱਖਾਂ ਨੇ ਬੋਤਲਾਂ ਪੀ-ਪੀ ਕੇ ਕੁਝ ਨਹੀਂ ਸੰਵਾਰਿਆ, ਤਾਂ ਕਬਰੀਂ ਦੱਬੇ ਮੁਰਦਿਆਂ ਨੇ ਲੱਖਾਂ ਬੋਤਲਾਂ ਦਾਰੂ ਦੀਆਂ ਪੀ-ਪੀ ਕੇ ਪੰਜਾਬ ਦਾ ਕੀ ਸੰਵਾਰ ਦੇਣਾ ਹੈ ? ਆਓ ! ਗੁਰੂ ਘਰਾਂ ਵੱਲ ਪਰਤੀਏ ਤੇ ਆਪਣੇ ਗੁਰੂ ਪਾਸੋਂ ਸੋਝੀ ਪਾਈਏ।

ਪੰਥ ਦੇ ਵਾਰਸੋ ! ਪੰਥ ਵਿਰੋਧੀ ਸ਼ਕਤੀਆਂ ਤਾਂ ਪਹਿਲਾਂ ਹੀ ਇਹੋ ਚਾਹੁੰਦੀਆਂ ਹਨ ਕਿ ਸਿੱਖ ਕੌਮ ਆਪਣੇ ਗੁਰੂ, ਸਿਧਾਂਤ, ਗੁਰਦੁਆਰਿਆਂ ਤੇ ਮਰਯਾਦਾ ਤੋਂ ਟੁੱਟ ਕੇ ਆਪ ਹੀ ਖੇਰੂੰ-ਖੇਰੂੰ ਹੋ ਜਾਵੇ। ਅਸੀਂ ਖੁਦ ਵਿਚਾਰ ਕਰੀਏ ਕਿ ਗੁਰਮਤਿ ਨੂੰ ਵਿਸਾਰ ਕੇ ਅਸੀਂ ਆਪਣੇ ਹੱਥੀਂ ਆਪ ਹੀ ਆਪਣੀਆਂ ਕੌਮੀ ਜੜ੍ਹਾਂ ਉੱਪਰ ਕੁਹਾੜਾ ਤਾਂ ਨਹੀਂ ਚਲਾ ਰਹੇ? ਸੱਚੀ ਗੱਲ ਕਿ ਜੇਕਰ ਘਰਾਂ ਵਿਚ ਨਿੱਤਨੇਮ ਹੁੰਦਾ ਹੋਵੇ ਤਾਂ ਕਿਸੇ ਦੇਹਧਾਰੀ ਤੋਂ ਨਾਮ-ਦਾਨ ਲੈਣ ਲਈ ਭੱਜਣ ਦੀ ਲੋੜ ਨਹੀਂ। ਗੁਰਦੁਆਰਾ ਸਾਹਿਬ ਜਾਣ ਦਾ ਸੁਭਾਅ ਹੋਵੇ ਤਾਂ ਜਠੇਰਿਆਂ ਦੀਆਂ ਕਬਰਾਂ ਤੋਂ ਕੀ ਲੈਣਾ? ਸਾਡੇ ਗੁਰੂ ਸਾਹਿਬਾਨ, ਸਿੱਖ ਯੋਧਿਆਂ, ਸ਼ਹੀਦਾਂ, ਮੁਰੀਦਾਂ, ਸੂਰਮਿਆਂ ਤੋਂ ਬੰਦਗੀ ਵਾਲੀਆਂ ਰੂਹਾਂ ਤੋਂ ਵੱਡਾ ਹੋਰ ਕੋਈ ਜਠੇਰਾ ਨਹੀਂ ਹੈ। ਕਿਸੇ ਦੀ ਯਾਦ ਮਨਾਉਣੀ ਹੈ ਤਾਂ ਗੁਰਦੁਆਰਿਆਂ ਵੱਲ ਵਹੀਰਾਂ ਘੱਤੋ। ਸਿਧਾਂਤਕ ਕੱਚੇਪਣ ਕਰ ਕੇ ਅਸੀਂ ਭਰਾ-ਮਾਰੂ

ਜੰਗ ਵੱਲ ਵੀ ਵੱਧ ਰਹੇ ਹਾਂ। ਪੱਗ ਕਿਸੇ ਦੀ ਵੀ ਲੱਥੇ ਪਰ ਦਸਤਾਰ ਸਜਾਉਣ ਦਾ ਅਧਿਕਾਰ ਤਾਂ ਸਾਨੂੰ ਸਾਰਿਆਂ ਨੂੰ ਗੁਰੂ ਸਾਹਿਬਾਨਾਂ ਨੇ ਹੀ ਲੈ ਕੇ ਦਿੱਤਾ ਸੀ। ਜੋ ਗਿਆਨ ਕਰ ਕੇ ਸੱਜੀਆਂ ਸਨ, ਉਹ ਅਗਿਆਨਤਾ ਵਿਚ ਹਮੇਸਾਂ ਲੱਥੀਆਂ ਹਨ। ਜੇ ਗੁਰੂ ਦਾ ਦਰ ਛੱਡਾਂਗੇ ਤਾਂ ਹਾਲ ਤੋਂ ਬੇਹਾਲ ਹੀ ਹੋਵਾਂਗੇ। ਗੁਰੂ-ਗੁਰਬਾਣੀ ਤੇ ਗੁਰਦੁਆਰੇ ਤੋਂ ਬੇਮੁੱਖ ਨਾ ਹੋਈਏ। ਪਿੰਡਾਂ/ ਕਸਬਿਆਂ/ ਸ਼ਹਿਰਾਂ ਤੋਂ ਲੈ ਕੇ ਦੇਸ਼ਾਂ-ਵਿਦੇਸ਼ਾਂ ਤਕ ਗੁਰਦੁਆਰਾ ਸਾਹਿਬਾਨ ਨੂੰ ਗੁਰਮਤਿ ਦੇ ਪ੍ਰਚਾਰ ਲਈ ਮੁੱਖ ਕੇਂਦਰ ਬਣਾ ਕੇ ਜੀਵਨ ਸਫ਼ਲ ਕਰੀਏ। (ਜੋ ਦੇਸ਼/ ਵਿਦੇਸ਼ ਵਿਚ ਗੁਰਮਤਿ ਪ੍ਰਚਾਰ ਲਈ ਕਾਰਜਸ਼ੀਲ ਹਨ, ਉਨ੍ਹਾਂ ਪ੍ਰਬੰਧਕਾਂ ਤੇ ਸੰਗਤਾਂ ਨੂੰ ਮੁਬਾਰਕਬਾਦ ਹੈ।)

ਜੂਨ ਦੇ ਮਹੀਨੇ ਜੂਨ ਚੁਰਾਸੀ ਦੇ 'ਘੱਲੂਘਾਰੇ' ਦੇ ਸ਼ਹੀਦਾਂ ਦੀ ਯਾਦ ਮਨਾਉਂਦੇ ਹਾਂ। ਹੁਣ ਤਕ ਹੋਏ ਸਾਰੇ 'ਘੱਲੂਘਾਰੇ' ਸੋਚੀ ਸਮਝੀ ਨੀਤੀ ਅਧੀਨ ਸਿੱਖ ਕੌਮ ਨੂੰ ਤਬਾਹ ਕਰਨ ਦੀਆਂ ਸਾਜ਼ਿਸ਼ਾਂ ਸਨ। ਸਵੈ-ਚਿੰਤਨ ਕਰੀਏ ਕਿ ਬਾਣੀ-ਬਾਣੇ ਤੇ ਸਿਧਾਂਤਾਂ ਤੋਂ ਟੁੱਟ ਕੇ ਕਿਧਰੇ ਅਸੀਂ ਵੀ ਜਾਣੇ-ਅਣਜਾਣੇ 'ਚ ਕੌਮੀ ਤਬਾਹੀ ਤਾਂ ਨਹੀਂ ਕਰ ਰਹੇ। ਇਸ ਮਹੀਨੇ ਹੀ ਸ੍ਰੀ ਅਨੰਦਪੁਰ ਸਾਹਿਬ ਦਾ ੩੫੦ ਸਾਲਾ ਸਥਾਪਨਾ ਦਿਵਸ ਹੈ। ਆਓ! ਪ੍ਰਣ ਕਰੀਏ ਤੇ ਅਨੰਦਮਈ ਜੀਵਨ ਜਿਊਣ ਲਈ 'ਅਨੰਦਪੁਰ' ਦੇ ਵਾਸੀ ਬਣੀਏ। ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਕੇ, ਫੋਕਟ ਕਰਮ-ਕਾਂਡਾਂ ਤੇ ਨਸ਼ਿਆਂ ਵਰਗੀਆਂ ਅਲਾਮਤਾਂ ਤੋਂ ਵੀ ਮੁਕਤ ਹੋਈਏ। ਸਾਡੀ ਰਸਨਾ ਉੱਪਰ ਇਹ ਸ਼ਬਦ ਹੋਣ:

*ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥* (ਪੰਨਾ ੭੩੦)

■

## ਜ਼ਿਲ੍ਹਾ ਮੋਹਾਲੀ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਪਰਵਿੰਦਰ ਸਿੰਘ, ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ, ਜਥੇ. ਨਿਰਮੈਲ ਸਿੰਘ ਜੋਲਾਂ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਅਗਵਾਈ ਵਿਚ ਗੁਰਦੁਆਰਾ ਸਾਹਿਬ, ਪਿੰਡ ਛੜਬੜ, ਹਲਕਾ ਡੇਰਾਬੱਸੀ, ਜ਼ਿਲ੍ਹਾ ਮੋਹਾਲੀ ਵਿਖੇ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ੨੯ ਮਾਰਚ, ੨੦੧੫ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੨੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥*
*ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥* ( ਪੰਨਾ ੧੨੮੫)

**ਫਰੀਦਕੋਟ ਸਟੀਕ, ਭਾਗ ਚੌਥਾ,ਪੰਨਾ ੧੬੧੨**

ਹਥੋਂ ਸੇ ਸਿਰ ਕੋ ਖੁਹਾਵਤੇ ਹੈਂ ਅਰ ਮੁੰਡਨ ਨਹੀਂ ਕਰਾਇਆ ਹੈ॥ ਰਾਤ੍ਰਿ ਦਿਨ ਕੁਚੀਲ ਰਹਿਤ ਹੈਂ ਔਰ ਤਿਨਕੇ (ਸਬਦੁ) ਬੇਦ ਮਾਰਗ ਨਹੀਂ ਭਾਇਆ ਹੈ॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਨੌਵੀਂ, ਪੰਨਾ ੩੯੬**

ਉਹ ਚੇਲਾ ਬਨਾਣ ਲਗਿਆਂ ਘੋਲੀ ਹੋਈ ਸੁਆਹ ਸਿਰ ਵਿਚ ਪਾ ਕੇ ਹੱਥਾਂ ਨਾਲ ਸਿਰ ਦੇ ਵਾਲ ਖੋਹਦੇ ਹਨ, ਨ ਭਦੁ ਕਰਾਇਆ= ਮੁੰਡਨ ਨਹੀਂ ਕਰਾਂਵਦੇ।

ਦਿਨ ਰਾਤ ਕੁਚਿਲ= ਗੰਦੇ ਰਹਿੰਦੇ ਹਨ, ਉਨ੍ਹਾਂ ਨੂੰ ਸਬਦੁ= ਜਲ ਦਾ ਵਰਤਨਾ ਭਾਉਂਦਾ ਨਹੀਂ ਹੈ। ਵਾ:- ਸਬਦੁ= ਬੇਦਾਂ ਦਾ ਪੜ੍ਹਨਾ ਭਾਉਂਦਾ ਨਹੀਂ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਚੌਥੀ, ਪੰਨਾ ੧੨੮੫**

ਵਹ ਬਾਲ ਮੁੰਡਵਾਤੇ ਨਹੀਂ ਅਪਿਤੂ ਹਾਥੋਂ ਸੇ ਉਨਹੇ ਖੀਂਚਤੇ ਹੈਂ। ਪ੍ਰਭੂ ਕਾ ਨਾਮ ਉਨਹੇਂ ਅੱਛਾ ਨਹੀਂ ਲਗਤਾ ਔਰ ਦਿਨ ਰਾਤ ਵੇ ਮੈਲੇ ਬਨੇ ਰਹਿਤੇ ਹੈਂ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ, ਪੰਨਾ ੧੫੪੯**

(ਉਹ) ਹੱਥਾਂ ਨਾਲ ਸਿਰ (ਦੇ ਵਾਲ) ਖੁਹਾਉਂਦੇ ਹਨ, ਭਦਣ ਨਹੀਂ ਕਰਾਉਂਦੇ। (ਉਹ) ਦਿਨ ਰਾਤ ਗੰਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਸ਼ਬਦ ਚੰਗਾ ਨਹੀਂ ਲੱਗਦਾ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ਸਤਵੀਂ, ਪੰਨਾ ੩੫੦੯**

ਆਪਣੀ ਹਥੀਂ ਸਿਰ ਖੁਹਾ ਕੇ ਸਿਰ ਮੁਨਾਉਂਦੇ ਹਨ ਭਾਵ ਹਥਾਂ ਨਾਲ ਸਿਰ ਖੁਹਾਂਦੇ ਹਨ ਮੁੰਡਨ ਨਹੀਂ ਕਰਾਉਂਦੇ। ਰਾਤ ਦਿਨ ਮੈਲੇ ਅਪਵਿਤ੍ਰ ਰਹਿੰਦੇ ਹਨ ਓਨਾਂ ਨੂੰ ਗੁਰਾਂ ਦਾ ਸ਼ਬਦ ਵਾ ਵਾਹਿਗੁਰੂ ਦਾ ਉਪਦੇਸ਼ ਚੰਗਾ ਨਹੀਂ ਲਗਦਾ।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੧੨੮੫**

**੧੧. ਹਥੀ** - ਜੈਨੀ ਸਿਰ ਮੁਨਾਂਦੇ ਨਹੀਂ ਸਗੋਂ ਹੱਥਾਂ ਦੀ ਚੂੰਡੀ ਨਾਲ ਇਕ

**ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੮੯੮੨੫੧*

ਇਕ ਕਰ ਕੇ ਵਾਲ ਖੋਂਹਦੇ ਹਨ।

**੧੨. ਕੁਚਿਲ** - ਗੰਦੇ, ਮੈਲੇ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਨੌਵੀਂ, ਪੰਨਾ ੩੦੫**

ਉਹ ਸਿਰ ਮੁਨਾਂਦੇ ਨਹੀਂ ਹਨ; ਹੱਥਾਂ ਨਾਲ ਸਿਰ (ਦੇ ਵਾਲ) ਪੁੱਟ ਲੈਂਦੇ ਹਨ; ਦਿਨ ਰਾਤ ਗੰਦੇ ਰਹਿੰਦੇ ਹਨ; ਉਹਨਾਂ ਨੂੰ ਗੁਰ-ਸ਼ਬਦ ਚੰਗਾ ਨਹੀਂ ਲੱਗਦਾ ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਬਾਰਵਾਂ, ਪੰਨਾ ੫੫੨**

(ਉਨ੍ਹਾਂ ਨੇ ਕਦੇ) ਮੁੰਡਣ ਨਹੀਂ ਕਰਾਇਆ ਆਪਣੇ ਹੱਥਾਂ ਨਾਲ ਸਿਰ ਦੇ (ਵਾਲ) ਖੋਹਾਂਦੇ ਹਨ। (ਉਹ) ਦਿਨ ਰਾਤ ਗੰਦੇ ਰਹਿੰਦੇ ਹਨ। (ਉਨ੍ਹਾ ਨੂੰ) ਗੁਰੂ ਦਾ ਸ਼ਬਦ ਚੰਗਾ ਨਹੀਂ ਲੱਗਦਾ।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ਪੰਜਵੀਂ, ਪੰਨਾ ੪੨੪੦**

ਉਹ ਆਪਣੇ ਸਿਰ ਦੇ ਵਾਲਾਂ ਨੂੰ ਹੱਥਾਂ ਨਾਲ ਪੁੱਟਦੇ ਹਨ ਅਤੇ ਆਪਣੇ ਸਿਰਾਂ ਨੂੰ ਮੁੰਨਦੇ ਨਹੀਂ।

ਉਹ ਦਿਨ ਅਤੇ ਰੈਣ ਗੰਦੇ ਰਹਿੰਦੇ ਹਨ ਅਤੇ ਪ੍ਰਭੂ ਦੇ ਨਾਮ ਨੂੰ ਪਿਆਰ ਨਹੀਂ ਕਰਦੇ।

**ਗੁਰਬਾਣੀ ਪਾਠ ਦਰਪਣ, ਟਕਸਾਲ ਮਹਿਤਾ, ਪੰਨਾ ੫੯੩**

੧. ਖੋਹਾਇਨ                    ੨) ਖੋਹਾਇ ਨ

੧੦. ਹੱਥਾਂ ਨਾਲ ਸਿਰ ਖੋਹਣ ਰੂਪੀ (ਭਦੁ) ਮੁੰਨਣਾ ਕਰਦੇ ਹਨ।

ਵਿਸ਼ੇਸ਼ ਨੋਟ:- ਉਪਰੋਕਤ ਪਉੜੀ ਦੀ ਤੀਜੀ ਤੁਕ ਵਿਚ 'ਖੋਹਾਇ ਨ' ਸਾਰੇ ਟੀਕਾਕਾਰਾਂ ਨੇ 'ਨ' ਨਿਸ਼ੇਧ ਰੂਪ ਵਿਚ ਵੱਖਰਾ ਕੀਤਾ ਹੈ। ਕੇਵਲ ਟਕਸਾਲ ਮਹਿਤਾ ਨੇ ਪਾਠ 'ਖੋਹਾਇਨ' ਤੇ ਦੂਜਾ ਪਾਠ 'ਖੋਹਾਇ ਨ' ਕੀਤਾ ਹੈ ਪ੍ਰੰਤੂ ਮੁੱਖ ਪਾਠ ਉਨ੍ਹਾਂ ਨੇ 'ਖੋਹਾਇਨ' ਹੀ ਕੀਤਾ ਹੈ। ਜੈਨ ਮਤ ਦੇ ਸਬੰਧ ਵਿਚ ਉਪਰੋਕਤ ਪਉੜੀ ਤੋਂ ਇਲਾਵਾ ਪੰਨਾ ੧੪੯ ਤੇ ਵੀ ੨੬ਵੀਂ ਪਉੜੀ ਨਾਲ ਸੰਬੰਧਿਤ ਪਹਿਲੇ ਸਲੋਕ ਦੀਆਂ ਤੁਕਾਂ 'ਸਿਰੁ **ਖੋਹਾਇ** ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥... ਭੇਡਾਂ ਵਾਗੀ ਸਿਰੁ **ਖੋਹਾਇਨਿ** ਭਰੀਅਨਿ ਹਥ ਸੁਆਹੀ ॥' ਵਿਚ 'ਖੋਹਾਇ' ਤੇ 'ਖੋਹਾਇਨਿ' ਪਾਠ ਅੰਕਿਤ ਹੈ। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਪਾਠ 'ਖੋਹਾਇ' ਤੇ 'ਨ' ਵੱਖਰਾ-੨ ਹੈ। ਕਾਵਿਕ ਤੌਰ 'ਤੇ ਤੀਜੀ ਤੇ ਚੌਥੀ ਤੁਕ ਦਾ ਪਿਛਲਾ ਭਾਗ ੯-੯ ਮਾਤ੍ਰਾ ਦਾ ਹੈ।

*ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥*

*ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥*          (ਪੰਨਾ ੧੨੮੫)

ਹੱਥਾਂ ਨਾਲ ਸਿਰ (ਦੇ ਵਾਲ) *ਖੋਹਾਇ*= ਪੁੱਟਾ ਕੇ, *ਭਦੁ*= ਮੁੰਡਨ, ਨਹੀਂ *ਕਰਾਇਆ*= (ਕਰਾਇ+ਆ) ਕਰਵਾਉਂਦੇ।

ਦਿਨ ਰਾਤ *ਕੁਚਿਲ*= ਗੰਦੇ ਰਹਿੰਦੇ ਹਨ; ਉਹਨਾਂ ਨੂੰ ਗੁਰ-ਸ਼ਬਦ *ਨ ਭਾਇਆ*= ਚੰਗਾ ਨਹੀਂ ਲੱਗਦਾ ।

*ਹਉ ਤਉ ਏਕੁ ਰਮਈਆ ਲੈਹਉ ॥*
*ਆਨ ਦੇਵ ਬਦਲਾਵਨਿ ਦੈਹਉ ॥* (ਪੰਨਾ ੮੭੪)

**ਫਰੀਦਕੋਟ ਸਟੀਕ, ਭਾਗ ਪਹਿਲਾ-ਤੀਜਾ, ਪੰਨਾ ੧੭੯੯**

ਮੈਂ ਤੋ ਏਕ ਰਮਈਆ ਜੋ ਬਿਆਪਕ ਨਿਰਗੁਣ ਤਿਸ ਕਾ ਹੀ ਆਸਰਾ ਲੇਉਂਗਾ। ਔ ਹੋਰ ਦੇਵਤਾ ਰਮਈਏ ਕੇ ਬਦਲੇ ਮੈਂ ਦੇਵੋਂਗਾ ਭਾਵ ਇਹ ਹੈ ਕਿ ਮੈਂ ਔਰ ਦੇਵਤਿਓਂ ਕੀ ਉਪਾਸਨਾ ਨਹੀਂ ਕਰਾਂਗਾ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਛੇਵੀਂ, ਪੰਨਾ ੭੧੧**

ਮੈਂ ਤਾਂ ਇਕ ਅਕਾਲ ਪੁਰਖ ਦੇ ਨਾਮ ਨੂੰ ਲੈਂਦਾ ਹਾਂ। ਹੋਰ ਦੇਵਤਿਆਂ ਦੀ ਉਪਾਸਨਾ ਨੂੰ ਬਦਲਾ ਦਿੱਤਾ ਹੈ॥

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਤੀਸਰੀ, ਪੰਨਾ ੮੭੪**

ਮੈਂ ਤੋ ਕੇਵਲ ਏਕ ਪ੍ਰਭੂ ਕੋ ਹੀ ਲੂੰਗਾ ਔਰ ਇਸ ਕੇ ਬਦਲੇ ਮੇਂ ਸਭੀ ਅਨਯ ਦੇਵਤਾਓਂ ਕੋ ਦੇ ਦੇਨਾ ਪਸੰਦ ਕਰੂੰਗਾ॥੧॥ਰਹਾਉ॥

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਤੀਜਾ, ਪੰਨਾ ੧੦੬੩**

ਮੈਂ ਤਾਂ ਇਕ ਰਾਮ (ਦਾ ਨਾਮ) ਲੈਂਦਾ ਹਾਂ, ਹੋਰ ਸਾਰੇ ਦੇਵਤੇ (ਇਸ ਦੇ) ਬਦਲੇ ਵਿਚ ਦਿੰਦਾ ਹਾਂ।੧।ਰਹਾਉ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ਪੰਜਵੀਂ, ਪੰਨਾ ੨੩੯੮**

ਮੈਂ ਤਾਂ ਇਕ ਵਾਹਿਗੁਰੂ ਦਾ ਨਾਮ ਲਵਾਂਗਾ। ਹੋਰ ਦੇਵਤਿਆਂ ਨੂੰ ਰਿਦੇ ਵਿਚੋਂ ਬਦਲਾ ਦਿਆਂਗਾ।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੮੭੪**

**੩੯.** ਹੋਰ ਦੇਵਤੇ ਮੈਂ (ਇਕ ਹਰੀ ਦੇ) ਵਟੇ ਵਿੱਚ ਦੇਂਦਾ ਹਾਂ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫੈਸਰ ਸਾਹਿਬ ਸਿੰਘ ਜੀ, ਪੋਥੀ ਛੇਵੀਂ, ਪੰਨਾ ੪੩੧**

(ਹੇ ਪੰਡਤ!) ਮੈਂ ਤਾਂ ਇੱਕ ਸੋਹਣੇ ਰਾਮ ਦਾ ਨਾਮ ਹੀ ਲਵਾਂਗਾ, (ਤੁਹਾਡੇ) ਹੋਰ ਸਾਰੇ ਦੇਵਤਿਆਂ ਨੂੰ ਉਸ ਨਾਮ ਦੇ ਵੱਟੇ ਵਿਚ ਦੇ ਦਿਆਂਗਾ, (ਭਾਵ, ਪ੍ਰਭੂ-ਨਾਮ ਦੇ ਟਾਕਰੇ ਤੇ ਮੈਨੂੰ ਤੁਹਾਡੇ ਕਿਸੇ ਭੀ ਦੇਵੀ ਦੇਵਤੇ ਦੀ ਲੋੜ ਨਹੀਂ ਹੈ) ।੧।ਰਹਾਉ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਨੌਵਾਂ, ਪੰਨਾ ੧੧੯**

(ਹੇ ਭਾਈ!) ਮੈਂ ਤਾਂ ਇਕ ਰਾਮ ਦਾ ਨਾਮ ਲਵਾਂਗਾ। ਹੋਰ (ਸਾਰੇ) ਦੇਵਤੇ (ਇਸ ਨਾਮ ਦੇ) ਬਦਲੇ ਵਿਚ ਦੇ ਦਿਆਂਗਾ। (ਭਾਵ ਮੈਨੂੰ ਕਿਸੇ ਦੇਵੀ ਦੇਵਤੇ ਦੀ ਲੋੜ ਨਹੀਂ ਹੈ। ਰਹਾਉ।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ਪੰਜਵੀਂ, ਪੰਨਾ ੨੮੪੯**

ਮੈਂ ਤਾਂ ਕੇਵਲ ਇਕ ਸੁਆਮੀ ਦੇ ਨਾਮ ਨੂੰ ਹੀ ਲੈਂਦਾ ਹਾਂ। ਮੈਂ ਹੋਰ ਸਾਰੇ ਦੇਵਤੇ ਉਸ ਦੇ ਵਟਾਂਦਰੇ ਵਿਚ ਦੇ ਛੱਡੇ ਹਨ। ਠਹਿਰਾਉ।

ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ ਭਾਗ ਦੂਜਾ, ਪੰਨਾ ੬੨੬

**ਬਦਲਾਵਨਿ.** ਸੰਗਯਾ- ਵਟਾਂਦਰਾ, ਦੇਖੋ ਬਦਲ. "ਆਨ ਦੇਵ ਬਦਲਾਵਨਿ ਦੈਹਉ" (ਗੌਂਡ ਨਾਮਦੇਵ) ਕਰਤਾਰ ਦੇ ਬਦਲੇ ਮੈਂ ਸਾਰੇ ਦੇਵਤੇ ਦੇਵਾਂਗਾ।

ਗੁਰ ਗਿਰਾਰਥ ਕੋਸ਼, ਸ੍ਰੀਮਤ ਪੰਡਿਤ ਤਾਰਾ ਸਿੰਘ ਨਰੋਤਮ ਕ੍ਰਿਤ, ਦੂਜੀ ਜਿਲਦ, ਪੰਨਾ ੧੪੧

**ਬਦਲਾਵਨਿ.** ਦੇ. ਬਦਲੇ, ਯਥਾ- ਆਨ ਦੇਵ ਬਦਲਾਵਨਿ ਦੈਹਉ। ਆਨ ਦੇਵਨ ਕੇ ਮੰਤ੍ਰੋ ਕੇ ਬਦਲੇ ਰਾਮ ਨਾਮ ਕਾ ਉਪਦੇਸ ਕਿਸੀ ਕੋ ਨਹੀਂ ਦੇਵੋਂਗਾ।

**ਸ੍ਰੀ ਗੁਰੂ ਗ੍ਰੰਥ ਕੋਸ਼, ਸ੍ਰੀਮਹਿਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਦੂਜੀ ਜਿਲਦ, ਪੰਨਾ ੧੫੬**

**ਬਦਲਾਵਨਿ.** (ਅ. ਦੇਖੋ ਬਦਲਹਾ) ਵੱਟੇ ਵਿਚ, ਬਦਲੇ ਵਿਚ। ਯਥਾ- 'ਆਨ ਦੇਵ ਬਦਲਾਵਨਿ ਦੈਹਉ'। ਹੋਰ ਸਭ ਦੇਵ ਈਸ਼੍ਵਰ ਦੀ ਬਦਲੀ ਦਿਆਂਗਾ (ਪਰ ਈਸ਼੍ਵਰ ਨੂੰ ਜੋ ਸਰਬ ਦਾ ਮੂਲ ਹੈ) ਭਾਵ ਉਸ ਨੂੰ ਨਾਂ ਛੱਡਾਂਗਾ।

**ਭਗਤ ਬਾਣੀ ਸਟੀਕ, ਪੰਡਿਤ ਨਰੈਣ ਸਿੰਘ ਜੀ ਗਿਆਨੀ, (ਲਾਹੌਰ ਮੁਜੰਗਾਂ ਵਾਲੇ) ਪੰਨਾ ੨੨੫**

ਮੈਂ ਤਾਂ ਇਕ ਰਾਮ ਦਾ ਨਾਮ ਲੈਂਦਾ ਹਾਂ। ਹੋਰ (ਸਾਰੇ) ਦੇਵਤੇ (ਇਸ ਨਾਮ ਦੇ) ਬਦਲੇ ਵਿਚ ਦੇ ਦਿੱਤੇ ਹਨ, (ਅਰਥਾਤ ਨਾਮ ਲੈ ਕੇ ਸਭ ਦੇਵਤਿਆਂ ਦਾ ਪੂਜਨ ਛੱਡ ਦਿੱਤਾ ਹੈ।

**ਭਗਤ ਬਾਣੀ ਮਰਮ ਬੋਧਨੀ, ਸੰਤ ਸੰਪੂਰਨ ਸਿੰਘ, ਪੰਨਾ ੨੯੩**

(ਜਦ ਐਹੋ ਜਿਹਾ ਹੀ ਨੇਮ ਅਰਾਧਨਾ ਦਾ ਹੈ ਤਾਂ) ਮੈਂ ਤਾਂ ਇਕੋ ਇਕ ਰਮੰਤੇ ਰਾਮ ਨੂੰ ਲਵਾਂਗਾ (ਆਪਣੇ ਅੰਦਰ ਧਿਆਵਾਂਗਾ)। ਅਤੇ ਆਨਦੇਵ (ਹੋਰ ਦੇਵੀ ਦੇਵਤਿਆਂ ਆਦਿ ਦਾ ਦੇ ਸਭੇ ਇਸ਼ਟ ਇਸ) ਬਦਲਾਵਨਿ (ਵਟਾਂਦਰੇ ਵਿਚ ਸਾੜ ਸਿੱਟਾਂ) (ਦਗਧ ਕਰ ਮਾਰਾਂਗਾ)- ਭਾਵ- ਇਕ ਮਾਤ੍ਰ ਭਗਵਤ ਭਗਤੀ ਦੇ ਟਾਕਰੇ ਤੇ ਮੈਂ ਹੋਰ ਦੇਵ ਸੇਵਨਾਂ ਸਭ ਭੱਠ ਵਿਚ ਘੱਤਦਾ ਹਾਂ। ਰਹਾਉ।

**ਗੁਰਬਾਣੀ ਪਾਠ ਦਰਪਣ, ਟਕਸਾਲ ਮਹਿਤਾ, ਪੰਨਾ ੪੭੧**

**੧੩. ਬਦਲਾਵ** - ਵੱਟੇ ਬਦਲੇ **੧੪. ਨਿ** - ਨਹੀਂ. **੧੫ ਦੈਹਉ** - ਵਟਾਂਦਰਾ, ਬਦਲਾ ਦਿੱਤਾ ਹੈ।

**ਵਿਸ਼ੇਸ਼ ਨੋਟ:-** ਉਪਰੋਕਤ ਸਾਰੇ ਟੀਕਾਕਾਰਾਂ ਅਤੇ ਕੋਸ਼ਕਾਰਾਂ ਨੇ 'ਬਦਲਾਵਨਿ' ਸ਼ਬਦ ਇਕੱਠਾ ਅੰਕਿਤ ਕੀਤਾ ਹੈ ਜਿਸ ਦਾ ਅਰਥ ਕੁਝ ਟੀਕਾਕਾਰਾਂ ਨੇ ਵਟਾਂਦਰੇ, ਵੱਟੇ, ਬਦਲੇ ਕੀਤਾ ਹੈ, ਪਰ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਪ੍ਰੋ. ਸਾਹਿਬ ਸਿੰਘ ਜੀ, ਗਿਆਨੀ ਹਰਿਬੰਸ ਸਿੰਘ ਜੀ, ਡਾ. ਜੋਧ ਸਿੰਘ ਜੀ, ਡਾ. ਰਤਨ ਸਿੰਘ ਜੀ ਜੱਗੀ, ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਗਿਆਨੀ ਹਜ਼ਾਰਾ ਸਿੰਘ ਜੀ ਨੇ 'ਬਦਲਾਵਨਿ' ਸ਼ਬਦ ਅਧਿਕਰਨ ਕਾ, ਇ ਵ, ਵਿਚ ਰੱਖ ਕੇ ਇਸ ਦਾ ਅਰਥ 'ਬਦਲੇ ਵਿਚ' ਕੀਤਾ ਹੈ। ਕੇਵਲ ਟਕਸਾਲ ਮਹਿਤਾ ਨੇ ਇਹ 'ਬਦਲਾਵ ਨਿ' ਨੂੰ ਵੱਖ ਵੱਖ ਕੀਤਾ ਹੈ। ਦੂਜਾ ਪਾਠ 'ਬਦਲਾਵਨਿ' ਕੀਤਾ ਹੈ। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ 'ਨਿ' ਵੱਖ ਨਹੀਂ ਹੋ ਸਕਦਾ ਜਿਸ ਕਰਕੇ 'ਬਦਲਵਨਿ' ਸ਼ਬਦ ਇਕੱਠਾ ਪਦ ਹੈ ਜਿਸ ਦਾ ਅਰਥ ਹੈ 'ਬਦਲੇ ਵਿਚ'।

*ਜੈ ਜੈ ਜਇਅੰਪਹਿ ਸਗਲ ਜਾ ਕਉ ਕਰੁਣਾਪਤਿ ਗਤਿ ਕਿਨਿ ਲਖਹੁ॥*
*ਨਾਨਕੁ ਪਇਅੰਪੈ ਸੇਵ ਸੇਵਕੁ ਜਿਉ ਜਾਨਹੁ ਤਿਉ ਮੋਹਿ ਰਖਹੁ॥*(ਪੰਨਾ ੮੪੭)

**ਫਰੀਦਕੋਟ ਸਟੀਕ, ਭਾਗ ਤੀਜਾ, ਪਹਿਲਾ, ਪੰਨਾ ੧੭੪੫**

ਹੇ ਵਾਹਿਗੁਰੂ ਜਿਸ ਤੇਰੇ ਕੋ ਤੀਨ ਲੋਕ ਮੈਂ ਸਭੀ ਜੈ ਜੈ (ਅੰਪਹਿ) ਉਚਾਰਨ ਕਰਤੇ ਹੈਂ ਹੇ ਪਤੀ ਅਬ ਕਿਰਪਾ ਕਰਕੇ ਮੇਰੀ ਗਤੀ ਕਿਉਂ ਨਹੀਂ ਲਖਤੇ ਹੋ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ (ਸੇਵ) ਸੇਵਨੇ ਯੋਗ ਮੈਂ ਤੇਰਾ ਸੇਵਕ ਹੂੰ ਤਾਂਤੇ ਜਿਉਂ ਜਾਨੋ ਤਿਉਂ ਮੁਝ ਕੋ ਰਾਖੋ ॥੩॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਛੇਵੀਂ, ਪੰਨਾ ੫੭੧**

ਜਿਸ ਆਪ ਨੂੰ ਸਾਰੇ ਜੀਵ ਜੈ ਜੈ ਕਰਕੇ ਜਇਅੰਪਹਿ= ਉਚਾਰਨ ਕਰਦੇ ਹਨ, ਹੇ ਕਿਰਪਾ ਪਤੀ ਪਰਮਾਤਮਾ! ਮੈਂ ਆਪ ਦੀ ਗਤੀ ਕਿਨਿ= ਕਿਸ ਪ੍ਰਕਾਰ ਜਾਨਣਾ ਕਰਾਂ? ਵਾ: ਹੇ ਕਿਰਪਾ ਪਤੀ ਪਰਮਾਤਮਾ ਮੇਰੀ ਗਤੀ ਆਪ (ਕਿ ਨਿ ਲਾਖਹੁ) ਕਿਉਂ ਨਹੀਂ ਜਾਣਦੇ? ਗੁਰੂ ਜੀ ਪਇਅੰਪੈ= ਉਚਾਰਦੇ ਹਨ - ਹੇ ਆਪਣੇ ਪੀਆ! ਮੈਂ ਸੇਵਕ ਹੋ ਕੇ ਆਪ ਦੀ ਸੇਵਾ ਕਰਦਾ ਹਾਂ, ਜਿਵੇਂ ਜਾਣੋ, ਤਿਵੇਂ ਮੈਨੂੰ ਰਖਣਾ ਕਰੋ॥

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਤੀਸਰੀ, ਪੰਨਾ ੮੪੭**

ਜਿਸ ਪ੍ਰਭੂ ਕੀ ਸਭੀ ਜੈ-ਜੈਕਾਰ ਕਰਤੇ ਹੈ ਉਸ ਕਰੁਣਾ ਕੇ ਸਵਾਮੀ ਕੀ ਗਤਿ ਕੌਨ ਜਾਨ ਸਕਤਾ ਹੈ। ਨਾਨਕ ਕਹਤਾ ਹੈ ਕਿ ਯਹ ਸੇਵਕ ਤੋ ਮਾਤ੍ਰ ਸੇਵਾ ਕਰਨੇ ਵਾਲਾ

ਹੈ, ਉਮ ਜੈਸੇ ਭੀ ਠੀਕ ਸਮਝੋ ਮੁਝੇ ਬਚਾ ਲੋ॥

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਤੀਜਾ, ਪੰਨਾ ੧੦੩੩**

ਸਾਰੇ (ਪ੍ਰਾਣੀ ਜਿਸ ਦੀ) ਜੈ ਜੈ ਉਚਾਰਦੇ (ਜਇਅੰਪਹਿ) ਹਨ, (ਉਸ) ਦਇਆ ਦੇ ਸੁਆਮੀ ਦੀ ਸਥਿਤੀ ਨੂੰ ਮੈਂ ਕਿਵੇਂ ਜਾਣ ਸਕਦਾ ਹਾਂ? ਨਾਨਕ ਬੇਨਤੀ ਕਰਦਾ ਹੈ ਕਿ (ਮੈਂ ਤੇਰੇ) ਸੇਵਕਾਂ ਦਾ ਸੇਵਕ ਹਾਂ, ਜਿਵੇਂ ਜਾਣੋ, ਤਿਵੇਂ ਮੈਨੂੰ ਰਖ ਲਵੋ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ਪੰਜਵੀਂ, ਪੰਨਾ ੨੩੨੧**

ਹੇ ਮਾਲਕਾ! ਤੈਨੂੰ ਤਿੰਨਾਂ ਲੋਕਾਂ ਵਿਚ ਸਾਰੇ ਜੈ ਜੈ ਕਰਕੇ ਅੰਪਹਿ= ਉਚਾਰਦੇ ਹਨ ਹੇ ਮਾਲਕ ਹੁਣ ਕਿਰਪਾ ਕਰਕੇ ਮੇਰੀ ਮੁਕਤੀ ਕਰੋ।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੮੪੭**

੨੬. ਹੇ ਦਇਆ ਦੇ ਮਾਲਕ! ਤੇਰੀ ਗਤੀ ਕੌਣ ਪਾ ਸਕਦਾ ਹੈ?

**ਸ੍ਰੀ ਗੁਰੂ ਗ੍ਰੰਥ ਸਾਹਿਬ, ਦਰਪਣ ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਛੇਵੀਂ, ਪੰਨਾ ੨੮੨**

ਹੇ ਤਰਸ ਦੇ ਮਾਲਕ ਪ੍ਰਭੂ! (ਤੂੰ ਐਸਾ ਹੈਂ) ਜਿਸ ਦੀ ਸਾਰੇ ਜੀਵ ਜੈ ਜੈਕਾਰ ਉਚਾਰਦੇ ਹਨ । ਤੂੰ ਕਿਹੋ ਜਿਹਾ ਹੈਂ—ਕਿਸੇ ਨੇ ਭੀ ਇਹ ਭੇਤ ਨਹੀਂ ਸਮਝਿਆ । ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ! (ਮੈਂ ਤੇਰਾ) ਸੇਵਕ ਹਾਂ (ਮੈਨੂੰ ਆਪਣੀ) ਸੇਵਾ-ਭਗਤੀ (ਬਖ਼ਸ਼) ਜਿਵੇਂ ਹੋ ਸਕੇ, ਤਿਵੇਂ ਮੈਨੂੰ (ਇਸ ਮੋਹਣੀ ਮਾਇਆ ਤੋਂ) ਬਚਾਈ ਰੱਖ ।੩।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਅਠਵਾਂ, ਪੰਨਾ ੬੭੩**

ਜਿਸ (ਪ੍ਰਭੂ) ਨੂੰ ਸਾਰੇ ਜੀਵ ਜੈ ਜੈ ਕਰਦੇ ਹਨ, (ਹੇ ਭਾਈ!) ਉਸ ਦਇਆ ਦੇ ਪਤੀ ਨੂੰ (ਮੈਂ) ਕਿਸ ਤਰੀਕੇ ਨਾਲ ਜਾਣ=ਪਛਾਣ ਸਕਦਾ ਹਾਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੈਂ ਆਪ ਦੇ) ਸੇਵਕਾਂ ਦਾ ਸੇਵਕ ਹਾਂ ਜਿਵੇਂ ਵੀ ਜਾਣੋ, ਤਿਵੇਂ ਮੈਨੂੰ (ਆਪਣੇ ਚਰਨਾਂ ਵਿੱਚ ਹੂ) ਰਖੋ।੩।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ਪੰਜਵੀਂ, ਪੰਨਾ ੨੭੬੧**

ਮੈਂ ਰਹਿਮਤ ਦੇ ਸੁਆਮੀ ਦੀ ਅਵਸਥਾ ਨੂੰ ਕਿਸ ਤਰ੍ਹਾਂ ਜਾਣ ਸਕਦਾ ਹਾਂ ਜਿਸ ਦੀ ਜਿੱਤ, ਜਿੱਤ, ਜਿੱਤ ਦੇ ਸਾਰੇ ਜਣੇ ਨਾਅਰੇ ਲਾਉਂਦੇ ਹਨ। ਗੁਰੂ ਜੀ ਫੁਰਮਾਉਂਦੇ ਹਨ, ਹੇ ਪ੍ਰਭੂ! ਮੈਂ ਤੇਰੇ ਗੋਲਿਆਂ ਦਾ ਗੋਲਾ ਹਾਂ। ਜਿਕਰ ਜਾਣਦਾ ਹੈਂ, ਉਵੇਂ ਹੀ ਤੂੰ ਮੇਰੀ ਰਖਿਆ ਕਰ।

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ**

**ਜੀ, ਪੰਨਾ ੫੩੧**

ਕਿਨਿ ਕਿਸ ਪ੍ਰਕਾਰ।੩।

**ਗੁਰਬਾਣੀ ਪਾਠ ਦਰਪਣ, ਟਕਸਾਲ ਮਹਿਤਾ, ਪੰਨਾ ੪੬੨**

੧. ਕਿ ਨਿ ੨) ਕਿਨਿ

੭. ਕਿਉਂ ਨਹੀਂ।

ਕਿਨ – ਇ ਵ ਕਿ ਵਿ, ਕਿਸ

*ਪ੍ਰਭੁ ਕਿਨ ਹੀ ਜਾਤਾ ॥੧॥* ਪੰਨਾ ੭੧

*ਘਾਟਿ ਨ ਕਿਨ ਹੀ ਕਹਾਇਆ ॥* ਪੰਨਾ ੭੧

*ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥* ਪੰਨਾ ੧੭੫

*ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ ॥* ਪੰਨਾ ੨੦੭

*ਕਿਨਿ – ਕਰਤਾ ਕਾ, ਇ ਵ ਪੁ, ਕਿਸ ਨੇ*

*ਕਿਨਿ ਓਇ ਚੀਤੇ ਚੀਤਨਹਾਰੇ ॥੧॥* ਪੰਨਾ ੩੨੯

*ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ ॥੭॥* ਪੰਨਾ ੪੨੦

*ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥*
ਪੰਨਾ ੬੦੧

*ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥੪॥੧॥*
ਪੰਨਾ ੬੫੪

*ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥* ਪੰਨਾ ੧੨੭੯

**ਵਿਸ਼ੇਸ਼ ਨੋਟ:**– ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਇਹ ਸ਼ਬਦ 'ਕਿਨਿ' ਕਰਤਾ ਕਾਰਕ ਇੱਕ ਵਚਨ ਦੇ ਰੂਪ ਆਇਆ ਹੈ। ਉਕਤ ਵਿਦਵਾਨਾਂ ਵਿੱਚੋਂ ਟੀਕਾ ਫਰੀਦਕੋਟ, ਸੰਤ ਕਿਰਪਾਲ ਸਿੰਘ ਅਤੇ ਟਕਸਾਲ ਮਹਿਤਾ ਨੇ ਪਾਠ 'ਕਿ ਨਿ' ਕਰਕੇ ਇਸ ਦੇ ਅਰਥ 'ਕਿਉਂ ਨਹੀਂ' ਕੀਤੇ ਹਨ। ਪ੍ਰੋ. ਸਾਹਿਬ ਸਿੰਘ ਨੂੰ ਛੱਡ ਕੇ ਸਾਰੇ ਵਿਦਵਾਨਾਂ ਨੇ 'ਕਿਸ ਤਰ੍ਹਾਂ' ਅਤੇ 'ਕੌਣ ' ਅਰਥ ਕੀਤੇ ਹਨ। ਪ੍ਰੋ. ਸਾਹਿਬ ਜੀ ਨੇ 'ਕਿਨਿ' ਸ਼ਬਦ ਦੇ ਪਦ ਅਰਥ ਅਤੇ ਸ਼ਾਬਦਕਿ ਅਰਥ ਸਹੀ ਕੀਤੇ ਹਨ, ਪ੍ਰੰਤੂ ਇਸੇ ਤੁਕ ਵਿਚ ਆਏ ਪਦ 'ਜਾ ਕਉ' ਦੇ ਪਦ ਅਰਥ 'ਜਿਸ ਨੂੰ' ਸਹੀ ਕੀਤੇ ਹਨ, ਪ੍ਰੰਤੂ ਸਮੁੱਚੀ ਤੁਕ ਵਿਚ ਇਸ ਦਾ ਅਰਥ 'ਜਿਸ ਦੀ' ਅਰਥ ਕੀਤਾ ਹੈ ਜੋ ਨਿਯਮਾਵਲੀ ਅਨੁਸਾਰ ਅਰਥ ਦਰੁਸਤ ਨਹੀਂ ਹੈ।

ਹੇ ਤਰਸ ਦੇ ਮਾਲਕ ਪ੍ਰਭੂ! (ਤੂੰ ਐਸਾ ਹੈਂ) ਜਿਸ (ਆਪ ਜੀ) ਨੂੰ ਸਾਰੇ ਜੀਵ ਜੈ ਜੈਕਾਰ ਕਰਦੇ ਹੋਏ ਜਪਦੇ ਹਨ । ਤੂੰ ਕਿਹੋ ਜਿਹਾ ਹੈਂ—ਕਿਸ ਨੇ ਤੇਰਾ ਇਹ ਗੁੱਝਾ ਭੇਤ ਜਾਣਿਆ ਹੈ ਭਾਵ ਕਿਸੇ ਨੇ ਭੀ ਨਹੀਂ ਜਾਣਿਆ ।

ਚਲਦਾ.......

*ਬੱਚਿਆਂ ਦਾ ਕਾਲਮ :*

# ਸ੍ਰੀ ਗੁਰੂ ਅਰਜਨ ਦੇਵ ਜੀ

*-ਸ. ਕਮਲਜੀਤ ਸਿੰਘ ਨੀਲੋਂ**

*ਤੱਤੀ ਤਵੀ 'ਤੇ ਬਹਿ ਕੇ ਵੀ ਅਡੋਲ ਰਹੇ*
*ਤੇਰਾ ਭਾਣਾ ਮੀਠਾ ਲਾਗੇ ਬੋਲ ਰਹੇ*

*ਚੰਦੂ ਨੇ ਇਹ ਕੀਤੇ ਸਾਰੇ ਕਾਰੇ ਸੀ*
*ਜ਼ੁਲਮ ਕਮਾਇਆ ਉਸ ਜ਼ਾਲਮ ਹਤਿਆਰੇ ਸੀ*
*ਸੱਚ ਤੇ ਝੂਠ ਨੂੰ ਤੱਕੜੀ ਦੇ ਵਿਚ ਤੋਲ ਰਹੇ*
*ਤੇਰਾ ਭਾਣਾ ਮੀਠਾ ਲਾਗੇ ਬੋਲ ਰਹੇ*

*ਜੋ ਸਰਬੱਤ ਦਾ ਭਲਾ ਹਮੇਸ਼ਾਂ ਚਾਹੁੰਦੇ ਸੀ*
*ਬਿਨ੍ਹਾਂ ਵਿਤਕਰੇ ਤੋਂ ਜੋ ਗਲ ਨਾਲ ਲਾਉਂਦੇ ਸੀ*
*ਚਾਰ ਦਿਸ਼ਾਵੀਂ ਚਾਰੇ ਬੂਹੇ ਖੋਲ ਰਹੇ*
*ਤੇਰਾ ਭਾਣਾ ਮੀਠਾ ਲਾਗੇ ਬੋਲ ਰਹੇ*

*ਨਾ ਮੌਤ ਦਾ ਡਰ ਸੀ ਨਾ ਤਲਵਾਰਾਂ ਦਾ*
*ਖੌਫ ਨਹੀਂ ਸੀ ਕੋਈ ਜ਼ਾਲਮ ਦਿਆਂ ਵਾਰਾਂ ਦਾ*
*ਹਰ ਪਲ ਹਰ ਸਾਹ ਜੋ ਮਨੁੱਖਤਾ ਕੋਲ ਰਹੇ*
*ਤੇਰਾ ਭਾਣਾ ਮੀਠਾ ਲਾਗੇ ਬੋਲ ਰਹੇ*

*ਹਾਰ ਗਿਆ ਸੀ ਕੂੜ ਨਾ ਪਰ ਸੀ ਹਾਰੇ ਉਹ*
*ਮਾਤਾ ਭਾਨੀ ਦੀਆਂ ਅੱਖਾਂ ਦੇ ਤਾਰੇ ਉਹ*
*ਜਿਸ ਦੇ ਉਚਾਰੇ ਸ਼ਬਦ ਅਣਮੋਲ ਰਹੇ*
*ਤੇਰਾ ਭਾਣਾ ਮੀਠਾ ਲਾਗੇ ਬੋਲ ਰਹੇ*

** ਪਿੰਡ ਤੇ ਡਾਕਖਾਨਾ: ਨੀਲੋਂ ਕਲਾਂ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ-੧੪੧੦੦੨੪;*
*ਮੋ:+੯੧੯੪੧੭੪੬੮੬੬੮*

# ਸਤਿਗੁਰੂ ਤੱਤੀ ਤਵੀ 'ਤੇ ਬਹਿ ਗਏ...

-ਸ. ਜਸਪਿੰਦਰ ਸਿੰਘ*

*ਸਤਿਗੁਰੂ ਤੱਤੀ ਤਵੀ 'ਤੇ ਬਹਿ ਗਏ ਮੰਨ ਕੇ ਭਾਣੇ ਨੂੰ,*
*ਜਦ ਮੁਗ਼ਲਾਂ ਨੇ ਉਲਝਾਇਆ ਸੀ ਬੜਾ ਧਰਮ ਦੇ ਤਾਣੇ ਨੂੰ।*

*ਤਵੀ 'ਤੇ ਬਹਿ ਕੇ ਗੁਰਾਂ ਨੇ ਭਾਣਾ ਮਿੱਠਾ ਜਾਣ ਲਿਆ,*
*ਆਪਣੇ ਸਿਦਕ ਦੀ ਚਾਦਰ ਨੂੰ ਸਿੱਖ ਧਰਮ 'ਤੇ ਤਾਣ ਲਿਆ।*
*ਉਨ੍ਹਾਂ ਦਾਗ਼ ਨਾ ਲੱਗਣ ਦਿੱਤਾ ਕੋਰੇ ਸੱਚ ਦੇ ਬਾਣੇ ਨੂੰ,*
*ਸਤਿਗੁਰੂ ਤੱਤੀ ਤਵੀ 'ਤੇ...*

*ਭਰ-ਭਰ ਕੜਛੇ ਤਪੀ ਰੇਤ ਦੇ ਜ਼ਾਲਮ ਪਾਉਂਦੇ ਗਏ,*
*ਸਤਿਗੁਰੂ ਅਡੋਲ ਬੈਠੇ ਵਾਹਿਗੁਰੂ-ਵਾਹਿਗੁਰੂ ਫੁਰਮਾਉਂਦੇ ਗਏ।*
*ਜ਼ਾਲਮ ਜ਼ੁਲਮ ਕਮਾ ਕੇ ਚਾਹੁੰਦੇ ਸੀ ਸਿਦਕ ਹਥਿਆਣੇ ਨੂੰ,*
*ਸਤਿਗੁਰੂ ਤੱਤੀ ਤਵੀ 'ਤੇ...*

*ਭਾਂਬੜ ਬਣ-ਬਣ ਅੱਗ ਲੱਕੜਾਂ ਸੰਗ ਭੱਖਦੀ ਰਹੀ,*
*ਖੜ੍ਹੀ ਕੱਟੜਤਾ ਗੁਰੂ ਦੀ ਨਿਮਰ ਨੁਹਾਰ ਨੂੰ ਤੱਕਦੀ ਰਹੀ।*
*ਗੁਰੂ ਦਾ ਕੌਣ ਗਿਆਨ ਕਰਵਾਉਂਦਾ ਜਹਾਂਗੀਰ ਜਰਵਾਣੇ ਨੂੰ,*
*ਸਤਿਗੁਰੂ ਤੱਤੀ ਤਵੀ 'ਤੇ...*

*ਹਰ ਹਿਰਦਾ ਕਾਇਲ ਹੋਇਆ ਲਾਸਾਨੀ ਲਾਹੌਰ ਸ਼ਹੀਦੀ ਦਾ,*
*ਕੁੱਲ ਜਗਤ ਨੂੰ ਪਾਠ ਪੜ੍ਹਾਇਆ ਧਰਮ ਦੀ ਇਸ਼ਕ ਮੁਰੀਦੀ ਦਾ।*
*'ਜਸਪਿੰਦਰ ਸਿੰਘ' ਲਾਹਣਤਾਂ ਪਾਵੇ ਜੱਗ ਮੁਗ਼ਲਾਂ ਦੇ ਲਾਣੇ ਨੂੰ,*
*ਸਤਿਗੁਰੂ ਤੱਤੀ ਤਵੀ 'ਤੇ ਬਹਿ ਗਏ ਮੰਨ ਕੇ ਭਾਣੇ ਨੂੰ,*
*ਜਦ ਮੁਗ਼ਲਾਂ ਨੇ ਉਲਝਾਇਆ ਸੀ ਬੜਾ ਧਰਮ ਦੇ ਤਾਣੇ ਨੂੰ।*

* ਪਿੰਡ ਕੋਟਲਾ ਬਜਵਾੜਾ, ਡਾਕਖਾਨਾ ਮਾਨੂੰਪੁਰ, ਤਹਿਸੀਲ/ ਜ਼ਿਲ੍ਹਾ, ਫਤਿਹਗੜ੍ਹ ਸਾਹਿਬ ।
ਮੋ:+੯੧੯੮੮੮੬੨੧੨੦੫

# ਸਾਢੇ ਤਿੰਨ ਸਾਲਾ ਸਥਾਪਨਾ ਦਿਵਸ ਮਨਾਉਣਾ ਏ

-ਸ. ਹਰਵਿੰਦਰ ਸਿੰਘ*

ਸ੍ਰੀ ਅਨੰਦਪੁਰ ਸਾਹਿਬ ਨੂੰ, ਗੁਰਾਂ ਨੇ ਆਪ ਵਸਾਇਆ ਏ,
ਮਾਖੋਵਾਲ ਦੀ ਧਰਤੀ ਨੂੰ, ਹੱਥੀਂ ਭਾਗ ਲਗਾਇਆ ਏ।
ਸਾਢੇ ਤਿੰਨ ਸੌ ਸਾਲਾ ਸਥਾਪਨਾ ਦਿਵਸ ਮਨਾਉਣਾ ਏ,
ਅਨੰਦਪੁਰ ਦੇ ਵਾਸੀ ਬਣ ਕੇ, ਆਪਣਾ ਫਰਜ਼ ਨਿਭਾਉਣਾ ਏ।

ਕਲਗੀਆਂ ਵਾਲੇ ਪਿਤਾ ਅਸਾਡੇ, ਸਹਿਬ ਕੌਰ ਜੀ ਮਾਤਾ ਏ,
ਸਾਡਾ ਹੈ ਪਰਵਾਰ ਖਾਲਸਾ, ਸ਼ਬਦ ਗੁਰੂ ਹੀ ਦਾਤਾ ਏ।
ਸਾਹਿਬਜ਼ਾਦੇ ਨੇ ਵੀਰ ਅਸਾਂ ਦੇ, ਅਸੀਂ ਗੁਰਾਂ ਦੇ ਲਾਲ ਹਾਂ,
ਗੁਰਾਂ ਦੇ ਦਰ 'ਤੇ ਪ੍ਰਣ ਕਰੋ, ਸਭ ਅਸੀਂ ਪੰਥ ਦੇ ਨਾਲ ਹਾਂ।
ਪਾਹੁਲ ਖੰਡੇ ਦੀ ਲੈ ਕੇ, ਜੀਵਨ ਸਫ਼ਲ ਬਣਾਉਣਾ ਏ।

ਨਿਵੇਕਲਾ ਸਾਡਾ ਬਾਣਾ ਜਗ 'ਤੇ, ਗਹਿਣੇ ਪੰਜ ਕਕਾਰ ਨੇ,
ਜਗ 'ਤੇ ਮਾਣ ਵਧਾਇਆ ਗੁਰਾਂ ਦੀ, ਬਖਸ਼ੀ ਇਸ ਦਸਤਾਰ ਨੇ।
'ਸਾਬਤ ਸੂਰਤ ਦਸਤਾਰ ਸਿਰਾ', ਗੁਰਬਾਣੀ ਦਾ ਫੁਰਮਾਣ ਹੈ,
ਸਿੱਖੀ ਸਰੂਪ ਸੰਭਾਲ ਕੇ ਆਖੋ, ਸਿੱਖ ਹੋਣ 'ਤੇ ਮਾਣ ਹੈ।
ਸਭ ਮਾਣ ਕਰਨ ਇਤਿਹਾਸ 'ਤੇ, ਇੰਝ ਕਿਰਦਾਰ ਬਣਾਉਣਾ ਏ।

ਸਿੱਖੀ ਸਰੂਪ ਏ ਅਸਲੀ ਰੂਪ, ਇਹ ਇਕ ਅਟੱਲ ਸੱਚਾਈ ਹੈ,
ਸਾਬਤ ਸੂਰਤ ਚਿਹਰੇ ਉੱਤੇ, ਦਿੱਸਦੀ ਸਾਫ ਖੁਦਾਈ ਹੈ।
ਸਿੱਖੀ ਸਰੂਪ ਹੈ ਅਸਲੀ ਰੂਪ, ਅਸਲ ਰੂਪ ਇਨਸਾਨ ਦਾ,
ਆਪਾਂ ਕਦੇ ਨਹੀਂ ਭਾਗੀ ਬਣਨਾ, ਸਿੱਖੀ ਦੇ ਨੁਕਸਾਨ ਦਾ।
ਪਤਿਤਪੁਣੇ ਦੀ ਮਾਰ ਪਈ ਜੋ, ਉਸ ਨੂੰ ਮਾਰ ਮਕਾਉਣ ਏ।

ਕੇਸਗੜ੍ਹ ਦਾ ਹੈ ਇਹੋ ਸੁਨੇਹਾ, ਸਭ ਕੇਸਾਂ ਦੀ ਸੰਭਾਲ ਕਰੋ,
ਸਿੱਖੀ ਸਰੂਪ ਮੇਰਾ ਅਸਲੀ ਰੂਪ, ਪ੍ਰਚਾਰ ਇਹੋ ਹਰ ਹਾਲ ਕਰੋ।
ਕੇਸ ਗੁਰੂ ਦੀ ਮੋਹਰ ਹੈ ਸਿੱਖੋ, ਸਿੱਖ ਹੋਣ ਤੇ ਮਾਣ ਕਰੋ,
ਸਿੱਖੀ ਸਰੂਪ ਮੇਰਾ ਅਸਲ ਰੂਪ, ਇਹ ਹਰ ਥਾਂ 'ਤੇ ਗੁਣਗਾਣ ਕਰੋ।
ਰਹੀਮਪੁਰੀ ਵਿਚ ਦੁਨੀਆ, ਇਹ ਸੰਦੇਸ਼ ਪਹੁੰਚਾਉਣਾ ਏ।

*ਪਿੰਡ ਤੇ ਡਾ: ਰਹੀਮਪੁਰ, ਬਰਾਸਤਾ-ਕਰਤਾਰਪੁਰ, ਜ਼ਿਲ੍ਹਾ ਜਲੰਧਰ-੧੪੪੮੦੧, ਮੋ:+੯੧੯੪੧੭੦੪੨੦੦੭